# ਬ੍ਰਹਮ ਗਿਆਨ

ਪੰਥ ਰਤਨ ਗਿ: ਸੰਤ ਸਿੰਘ ਜੀ ਮਸਕੀਨ ਦੇ ਚੋਣਵੇਂ ਲੈਕਚਰ



੧ੴ ਸਤਿਗੁਰ ਪ੍ਰਸਾਦਿ ॥




# ਬ੍ਰਹਮ ਗਿਆਨ

ਪੰਥ ਰਤਨ

ਗਿ: ਸੰਤ ਸਿੰਘ ਜੀ ਮਸਕੀਨ

ਦੇ

ਚੋਣਵੇਂ ਲੇਖਾਂ ਦੀ ਪੁਸਤਕ

ਸੰਪਾਦਕ :

ਮਨਜਿੰਦਰ ਸਿੰਘ



ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

## ਤਤਕਰਾ



☆☆☆

# ਸੰਪਾਦਕੀ

ਦੁਨਿਆਵੀ ਲਾਲਚਾਂ ਤੋਂ ਉੱਪਰ ਉਠ ਕੇ ਸੱਚ, ਧਰਮ ਅਤੇ ਸਚਿਆਈ ਉੱਪਰ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਵਾਲੇ ਮਸਕੀਨ ਜੀ ਭਾਵੇਂ ਸਰੀਰ ਕਰਕੇ ਸਾਡੇ ਵਿਚ ਨਹੀਂ ਹਨ ਪਰ ਉਨ੍ਹਾਂ ਦੇ ਬੋਲੇ ਬੋਲ, ਉਨ੍ਹਾਂ ਦੀਆਂ ਸਿੱਖਿਆਵਾਂ, ਉਨ੍ਹਾਂ ਦੀਆਂ ਲਿਖਤਾਂ ਅਤੇ ਗੁਰਬਾਣੀ ਦੀ ਗੁਹਜ ਵਿਆਖਿਆ ਕਰਨ ਵਾਲੀਆਂ ਕੈਸਟਾਂ/ਸੀਡੀਆਂ ਸਾਡੇ ਪਾਸ ਮੌਜੂਦ ਹੋਣ ਕਰਕੇ ਮਸਕੀਨ ਜੀ ਹਮੇਸ਼ਾ ਸਾਡੇ ਕੋਲ ਹਨ। ਕਿਸੇ ਵੀ ਛੋਹੇ ਗਏ ਮਜ਼ਮੂਨ ਨੂੰ ਸਰੋਤਿਆਂ ਦੇ ਧੁਰ ਅੰਦਰ ਪੁਚਾ ਕੇ ਉਨ੍ਹਾਂ ਵਲੋਂ ਬੋਲੇ ਗਏ ਅਤੇ ਵਿਆਖਿਆ ਕੀਤੇ ਗਏ ਸ਼ਬਦ-ਗਿਆਨ ਬਾਰੇ ਧੁਰ ਅੰਦਰ ਤੱਕ ਸੂਝ ਦੇ ਕੇ ਸਰੋਤੇ ਨੂੰ ਕੀਲਣ ਦਾ ਗੁਣ ਕੇਵਲ ਤੇ ਕੇਵਲ ਗੁਰਪੁਰਵਾਸੀ ਪੰਥ ਰਤਨ ਗਿ. ਸੰਤ ਸਿੰਘ ਜੀ ਮਸਕੀਨ ਪਾਸ ਹੀ ਸੀ। ਮਸਕੀਨ ਜੀ ਪੰਜਾਬੀ, ਉਰਦੂ, ਫ਼ਾਰਸੀ ਦੇ ਗੁੜ੍ਹੇ ਹੋਏ ਵਿਦਵਾਨ ਹੀ ਨਹੀਂ ਸਨ, ਸਗੋਂ ਸਿੱਖੀ ਜੀਵਨ ਨੂੰ ਅਮਲੀ ਰੂਪ ਵਿਚ ਜੀਉਣ ਵਾਲੇ ਵਿਅਕਤੀ ਵੀ ਸਨ। ਆਪਣੀ ਹਯਾਤੀ ਦੌਰਾਨ ਮਸਕੀਨ ਜੀ, ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਤੋਂ ਲੈ ਕੇ ਬੰਦੀ ਛੋੜ ਦਿਵਸ ਤੱਕ ਦੀਵਾਨ ਹਾਲ ਮੰਜੀ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਹੀ ਸਿੱਖ ਸੰਗਤਾਂ ਨੂੰ ਕਥਾ ਹੀ ਸਰਵਣ ਨਹੀਂ ਕਰਾਉਂਦੇ ਰਹੇ, ਸਗੋਂ ਕੈਨੇਡਾ, ਅਮਰੀਕਾ, ਇੰਗਲੈਂਡ, ਦੁਬਈ, ਥਾਈਲੈਂਡ, ਮਲੇਸ਼ੀਆ ਅਤੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖ ਸੰਗਤਾਂ ਨੂੰ ਗੁਰਬਾਣੀ ਦੀ ਕਥਾ ਸਰਵਣ ਕਰਾਉਂਦੇ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਹੁਕਮਨਾਮਿਆਂ ਦੀ ਉਨ੍ਹਾਂ ਵਲੋਂ ਗੁਰਮਤਿ ਸਮਾਗਮਾਂ ਵਿਚ ਕੀਤੀ ਵਿਆਖਿਆ ਨੂੰ ਪੁਸਤਕ ਰੂਪ ਦੇਣ ਦਾ ਨਿਮਾਣਾ ਜਿਹਾ ਕੀਤਾ ਯਤਨ ਜੇ ਸਿੱਖ ਸੰਗਤਾਂ ਪ੍ਰਵਾਨ ਕਰਨ ਤਾਂ ਆਪਣੇ ਆਪ ਨੂੰ ਵਡਭਾਗੀ ਸਮਝਾਂਗਾ।

ਹੱਥਲੀ ਪੁਸਤਕ 'ਬ੍ਰਹਮ ਗਿਆਨ' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ ਪੰਜ ਲੈਕਚਰ — ਬ੍ਰਹਮ ਗਿਆਨ, ਜਗੁ ਮੈਲਾ ਮੈਲੋ ਹੋਇ ਜਾਇ, ਹਰਿ ਕਾ ਨਾਮੁ ਅੰਮ੍ਰਿਤ

ਜਲੁ ਨਿਰਮਲੁ, ਮੇਰੇ ਮਨ ਜਪੀਐ ਹਰਿ ਭਗਵੰਤਾ, ਮਹਿਮਾ ਨ ਜਾਨਹਿ ਬੇਦ, ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

—ਮਨਜਿੰਦਰ ਸਿੰਘ
ਸੰਪਾਦਕ

ਬੀ 1/284, ਮਕਸੂਦਾਂ,
ਜਲੰਧਰ

# ਬ੍ਰਹਮ ਗਿਆਨ

ਸਨਮਾਨ ਯੋਗ, ਗੁਰੂ ਰੂਪ, ਸਾਧਸੰਗਤ ਜੀ!

ਸਨਿਮਰ ਫ਼ਤਹਿ ਪ੍ਰਵਾਨ ਕਰੋ :

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਧਾਰਮਿਕ ਵਿਦਵਾਨ ਅਜਿਹਾ ਮੰਨਦੇ ਹਨ ਕਿ ਦੁਨੀਆਂ ਭਰ ਦੇ ਗਿਆਨ ਨੂੰ ਸਿਰਫ਼ ਦੋ ਹਿੱਸਿਆਂ ਵਿਚ ਹੀ ਤਕਸੀਮ ਕੀਤਾ ਜਾ ਸਕਦਾ ਹੈ, ਜ਼ਿਆਦਾ ਹਿੱਸਿਆਂ ਵਿੱਚ ਨਹੀਂ। ਇੱਕ ਪਦਾਰਥ ਦਾ ਗਿਆਨ, ਦੂਜਾ ਪ੍ਰਮਾਤਮਾ ਦਾ ਗਿਆਨ। ਇੱਕ ਸੰਸਾਰ ਦਾ ਗਿਆਨ, ਦੂਜਾ ਨਿਰੰਕਾਰ ਦਾ ਗਿਆਨ। ਇੱਕ ਬਾਹਰ ਦਾ ਗਿਆਨ, ਦੂਜਾ ਅੰਦਰ ਦਾ ਗਿਆਨ। ਗਿਆਨ ਦੀਆਂ ਸਾਰੀਆਂ ਧਾਰਾਵਾਂ ਇਹਨਾਂ ਦੋ ਸਾਗਰਾਂ ਵਿਚ ਲੀਨ ਹੋ ਜਾਂਦੀਆਂ ਹਨ। ਇਹ ਜੋ ਦੋ ਪ੍ਰਕਾਰ ਦਾ ਗਿਆਨ ਹੈ, ਇਸਦੇ ਹਾਸਿਲ ਕਰਨ ਦਾ ਮਕਸੱਦ ਜੋ ਧਾਰਮਿਕ ਵਿਦਵਨ ਦੱਸਦੇ ਹਨ, ਉਹ ਇਹ ਹੈ ਕਿ ਪਦਾਰਥ ਮੇਰੇ ਅਨੁਕੂਲ ਨਹੀਂ ਹੈ। ਮੈਂ ਇਸ ਤੋਂ ਸੁੱਖ ਨਹੀਂ ਲੈ ਸਕਦਾ। ਹਵਾ ਬਹੁਤ ਗਰਮ ਹੈ। ਜਿਸ ਤਰ੍ਹਾਂ ਦੀ ਹਵਾ ਮੈਨੂੰ ਚਾਹੀਦੀ ਹੈ ਮੈਂ ਇਸਨੂੰ ਆਪਣੇ ਅਨੁਕੂਲ ਕਰਨਾ ਹੈ। ਪਾਣੀ ਦਾ ਸੁਭਾਅ ਹੈ, ਨੀਵਾਣ ਦੀ ਤਰਫ਼ ਚੱਲਣਾ ਪਰ ਮੈਂ ਰਹਿੰਦਾ ਹਾਂ ਅੱਠਵੀਂ, ਦਸਵੀਂ ਮੰਜ਼ਿਲ 'ਤੇ ਤਾਂ ਮੈਨੂੰ ਪਾਣੀ ਉਪਰ ਚਾਹੀਦਾ ਹੈ। ਹੁਣ ਮੈਂ ਪਾਣੀ ਦੀ ਧਾਰਾ ਨੂੰ ਆਪਣੇ ਅਨੁਕੂਲ ਕਰਨਾ ਹੈ, ਮੈਂ ਇਸਨੂੰ ਵਗਾਉਣਾ ਹੈ ਚੜ੍ਹਾਈ ਦੀ ਤਰਫ਼। ਬਾਹਰ ਦਾ ਗਿਆਨ ਪਦਾਰਥ ਨੂੰ ਆਪਣੇ ਅਨੁਕੂਲ ਕਰਨਾ। ਜੋ ਮੇਰੇ ਅਨੁਕੂਲ ਨਹੀਂ, ਉਹ ਮੈਨੂੰ ਸੁੱਖ ਨਹੀਂ ਦੇ ਸਕਦਾ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਇਕ ਕਿਸਾਨ ਧਰਤੀ ਨੂੰ ਆਪਣੇ ਮਨ ਮਰਜ਼ੀ ਦੇ ਅਨੁਕੂਲ ਕਰਨਾ ਚਾਹੁੰਦਾ ਹੈ ਅਤੇ ਕਰਦਾ ਹੈ। ਜਿਵੇਂ ਦਾ ਬੀਜ ਮੈਂ ਬੋਣਾ ਚਾਹੁੰਦਾ ਹਾਂ, ਉਹ ਪੈਦਾ ਹੋ ਗਿਆ। ਜਿਵੇਂ ਦੇ ਫੁੱਲ ਫੱਲ ਮੈਂ ਉਗਾਉਣਾ ਚਾਹੁੰਦਾ ਹਾਂ, ਉਵੇਂ ਦਾ ਹੋਵੇ। ਇਸੇ ਤਰੀਕੇ ਨਾਲ ਅੱਗ ਹੈ। ਅੱਗ ਮਨੁੱਖ ਨੇ ਕਈ ਪ੍ਰਕਾਰ ਵਿੱਚ ਆਪਣੇ ਅਨੁਕੂਲ ਕੀਤੀ ਹੋਈ ਹੈ। ਅੱਗ ਤੋਂ ਬਹੁਤ ਸਾਰੀਆਂ ਲੋੜਾਂ ਦੀ ਪੂਰਤੀ ਇਹ ਕਰ ਰਿਹਾ ਹੈ। ਅੱਗ ਬਹੁ ਪ੍ਰਕਾਰ ਵਿੱਚ ਮਨੁੱਖ ਦੀ ਸੇਵਾ ਕਰ ਰਹੀ ਹੈ। ਕਿਤੇ ਭੋਜਨ ਬਣਾ ਰਹੀ ਹੈ, ਕਿਤੇ ਰੇਲਾਂ, ਮੋਟਰਾਂ, ਗੱਡੀਆਂ ਚਲਾ ਰਹੀ ਹੈ, ਕਿਤੇ ਵੱਡੇ ਵੱਡੇ ਕਾਰਖ਼ਾਨੇ ਚੱਲ ਰਹੇ ਹਨ। ਅੱਗ ਇੱਕ ਸ਼ਕਤੀ ਹੈ। ਮਨੁੱਖ

ਦਾ ਤਨ ਵੀ ਪੰਜ ਤੱਤਾਂ ਦਾ ਪੁਤਲਾ ਹੈ ਤੇ ਪੰਜੇ ਦੇ ਪੰਜੇ ਤੱਤ ਪਦਾਰਥ ਹਨ। ਜਦੋਂ ਇਹ ਮਨੁੱਖ ਦੀ ਸਮਝ ਵਿੱਚ ਆਇਆ ਕਿ ਮੈਂ ਇਸ ਨੂੰ ਆਪਣੇ ਅਨੁਕੂਲ ਕਰਾਂ ਤਾਂ ਹੀ ਸੁੱਖ ਲੈ ਸਕਦਾ ਹਾਂ ਤਾਂ ਫਿਰ ਮਨੁੱਖ ਦੀ ਫ਼ਿਤਰਤ ਨੇ ਇਹ ਕੰਮ ਵੀ ਸੋਚ ਲਿਆ ਕਿ ਮੈਂ ਬੰਦਿਆਂ ਨੂੰ ਵੀ ਆਪਣੇ ਅਨੁਕੂਲ ਕਰਨਾ ਹੈ। ਬੜੇ ਬੜੇ ਰਾਜੇ, ਮਹਾਰਾਜੇ ਡਿਕਟੇਟਰ ਇਥੋਂ ਹੀ ਪੈਦਾ ਹੋਏ। ਮਨੁੱਖ ਆਪਣੀ ਚਾਲ ਨਾ ਚਲੇ, ਸਾਡੀ ਚਾਲ ਚਲੇ। ਮਨੁੱਖ ਆਪਣੀ ਮਰਜ਼ੀ ਦੇ ਮੁਤਾਬਿਕ ਨਾ ਜੀਵੇ, ਮੇਰੇ ਹੁਕਮ ਦੇ ਮੁਤਾਬਿਕ ਜੀਵੇ। ਜਿੰਨੀ ਮਨੁੱਖ ਦੀ ਸ਼ਕਤੀ ਬੁੱਧੀ ਵੱਧੀ, ਜਦੋਂ ਉਸਨੇ ਦੇਖਿਆ ਮੈਂ ਪਦਾਰਥਾਂ ਨੂੰ ਆਪਣੇ ਅਨੁਕੂਲ ਕਰ ਸਕਦਾ ਹਾਂ ਤਾਂ ਹੁਣ ਮਨੁੱਖਾਂ ਨੂੰ ਕਿਉਂ ਨਾ ਆਪਣੇ ਅਨੁਕੂਲ ਕਰਾਂ।

ਮਨੁੱਖੀ ਇਤਿਹਾਸ ਵਿਚ ਅਜਿਹੇ ਅਜਿਹੇ ਰਾਜੇ ਮਹਾਰਾਜੇ ਹੋਏ ਹਨ ਜਿੰਨ੍ਹਾਂ ਨੂੰ ਮਨੁੱਖ ਕਹਿਣਾ ਮਨੁੱਖਤਾ ਦੀ ਤੌਹੀਨ ਹੈ। ਲਾਸ਼ਾਂ ਦੇ ਉਪਰ ਚੰਗੇਜ਼ ਖ਼ਾਂ ਦੇ ਘੋੜੇ ਲੰਘਦੇ ਸਨ ਤੇ ਉਹ ਹੱਸਦਾ ਸੀ। ਤੜਪਦੇ ਹੋਏ ਮਨੁੱਖਾਂ ਨੂੰ ਦੇਖਕੇ ਹਲਾਕੂ ਨੂੰ ਖ਼ੁਸ਼ੀ ਮਿਲਦੀ ਸੀ। ਆਪਣੇ ਤਿੰਨ ਭਰਾਵਾਂ ਨੂੰ ਮਾਰ ਕੇ ਔਰੰਗਜ਼ੇਬ ਸਾਰਾ ਦਿਨ ਨੱਚਦਾ ਰਿਹਾ ਸੀ। ਇਹਨਾਂ ਭਰਾਵਾਂ ਨੂੰ ਕਿਉਂ ਮਾਰਿਆ ਹੈ? ਮੇਰੇ ਅਨੁਕੂਲ ਇਹ ਨਹੀਂ ਚੱਲ ਸਕਦੇ। ਪਿਉ ਨੂੰ ਜੇਲ੍ਹ ਦੀ ਕੋਠੜੀ ਵਿਚ ਕਿਉਂ ਪਾਇਆ ਹੈ, ਇਹ ਵੀ ਮੇਰੇ ਅਨੁਕੂਲ ਨਹੀਂ ਚੱਲ ਸਕਦਾ। ਤੜਪਾ-ਤੜਪਾ ਕੇ ਪਿਆਸਾ ਮਾਰਿਆ ਹੈ। ਜਿੰਨਾ ਮਨੁੱਖਾ ਦਾ ਹੰਕਾਰ ਵੱਧਦਾ ਗਿਆ, ਇਹ ਨਿੰਰਕਾਰ ਕੋਲੋਂ ਉੱਨਾ ਦੂਰ ਹੁੰਦਾ ਗਿਆ। ਇਹ ਅਜੋਕਾ ਯੁਗ ਬੜਾ ਹੰਕਾਰੀ ਯੁੱਗ ਹੈ। ਸਿਰਫ਼ ਬਾਦਸ਼ਾਹ ਜਾਂ ਰਾਜੇ ਮਹਾਰਾਜੇ ਹੀ ਮਨੁੱਖਾਂ ਨੂੰ ਆਪਣੇ ਅਨੁਕੂਲ ਚਲਾ ਕੇ ਖ਼ੁਸ਼ ਨਹੀਂ ਹੁੰਦੇ ਸਨ ਬਲਕਿ ਕੁਝ ਧਾਰਮਿਕ ਪਾਖੰਡੀ ਪੁਰਸ਼ ਉਹਨਾਂ ਦੀ ਵੀ ਉਹੀ ਕੋਸ਼ਿਸ਼ ਸੀ ਕਿ ਮਨੁੱਖ ਸਾਡੇ ਅਨੁਕੂਲ ਚੱਲਣ। ਮੈਂ ਹੈਰਾਨ ਹੁੰਦਾ ਹਾਂ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਗੁਰੂ ਅਰਜਨ ਦੇਵ ਜੀ ਮਹਾਰਾਜ, ਜੇ ਸੰਬੋਧਨ ਕਰਦੇ ਹਨ ਜਾਂ ਰੱਬ ਦੀ ਗੱਲ ਕਰਦੇ ਹਨ, ਸਾਧੂ ਕਰਕੇ ਕਹਿੰਦੇ ਹਨ, ਸੰਤ ਕਰਕੇ, ਭਾਈ ਕਰਕੇ ਕਹਿੰਦੇ ਹਨ। ਫਿਰ ਬੇਨਤੀ ਕਰਦੇ ਹਨ :

*ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥*

(ਅੰਗ ੧੩)

ਚੇਲੇ 'ਤੇ ਤਾਂ ਹੁਕਮ ਕੀਤਾ ਜਾ ਸਕਦਾ ਹੈ, ਚੇਲੇ ਅੱਗੇ ਬੇਨਤੀ ਕਰਨ ਦੀ ਕੀ ਲੋੜ ਹੈ। ਉਹ ਚੇਲਾ ਨਹੀਂ ਕਹਿੰਦੇ, ਮਿੱਤਰ ਕਹਿੰਦੇ ਹਨ। ਜੇ ਕਿਸੇ ਦੇ ਅੰਦਰ ਕੁਝ ਖ਼ਾਮੀਆਂ ਦੇਖੀਆਂ ਹਨ, ਪ੍ਰਬਲ ਹੰਕਾਰ ਦੇਖਿਆ ਹੈ ਤਾਂ ਉਸਨੂੰ ਸਮਝਾਉਣ ਦਾ ਢੰਗ ਕੀ ਹੈ?

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਕਹਿਣਾ ਸਾਧੂ ਹੈ। ਹੰਕਾਰੀ ਨੂੰ ਸਾਧੂ ਕਹਿਣ ਦੀ ਕੀ ਲੋੜ ਹੈ? ਨਹੀਂ, ਕਹਿਣਾ ਸਾਧੂ



ਹੈ। ਅਗਲੇ ਨੂੰ ਛੋਟਾ ਕਰਨਾ ਗੁਨਾਹ ਹੈ, ਅਗਲੇ ਨੂੰ ਛੋਟਾ ਸਮਝਣਾ ਵੀ ਗੁਨਾਹ ਹੈ। ਬਹੁਤ ਸਾਰੇ ਲੋਕ ਦੂਸਰੇ ਨੂੰ ਛੋਟਾ ਕਰਦੇ ਤਾਂ ਨਹੀਂ ਪਰ ਛੋਟਾ ਸਮਝਦੇ ਹਨ। ਪਰ ਧੰਨ ਗੁਰੂ ਤੇਗ਼ ਬਹਾਦਰ ਸਾਹਿਬ, ਗੁਰੂ ਅਰਜਨ ਦੇਵ ਜੀ ਮਹਾਰਾਜ ਦੂਜੇ ਨੂੰ ਛੋਟਾ ਸਮਝਦੇ ਵੀ ਨਹੀਂ। ਸਾਧੂ ਕਹਿੰਦੇ ਹਨ।

ਹਰਿਦੁਆਰ ਦੇ ਬ੍ਰਾਹਮਣਾਂ ਨੇ ਜਦੋਂ ਪੁੱਛ ਲਿਆ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ, ਇਹ ਜੋ ਬੜੀ ਸੁੰਦਰ ਰਬਾਬ ਵਜਾਉਂਦਾ ਹੈ, ਤੁਹਾਨੂੰ ਹਰੀ ਜੱਸ ਸੁਣਾਉਂਦਾ ਹੈ, ਇਹ ਤੁਹਾਡਾ ਚੇਲਾ ਹੈ? ਮਹਾਰਾਜ ਕਹਿੰਦੇ ਨਹੀਂ ਮੇਰਾ ਚੇਲਾ ਨਹੀਂ ਹੈ। ਫਿਰ ਨੌਕਰ ਹੈ? ਨਹੀਂ, ਮੇਰਾ ਨੌਕਰ ਵੀ ਨਹੀਂ। ਹੁਣ ਇਹੀ ਭਾਸ਼ਾ ਜਾਣਦਾ ਸੀ ਬ੍ਰਾਹਮਣ। ਜਿੰਨਾ ਵੱਡਾ ਗਿਆਨੀ ਹੋਵੇ ਦੂਜੇ ਨੂੰ ਅਗਿਆਨੀ ਸਮਝੇਗਾ। ਸਭ ਤੋਂ ਪ੍ਰਬਲ ਹੰਕਾਰ ਗਿਆਨ ਦਾ ਹੁੰਦਾ ਹੈ, ਉਸ ਤੋਂ ਬਾਅਦ ਸ਼ਕਤੀ ਦਾ ਹੁੰਦਾ ਹੈ, ਧਨ ਦਾ ਹੁੰਦਾ ਹੈ। ਕਹਿੰਦੇ ਨੇ ਇੱਕ ਫਲ ਦਾ ਇਕੋ ਬੀਜ ਹੁੰਦਾ ਹੈ, ਇਕ ਬੀਜ ਵਿੱਚ ਇਕ ਫੱਲ ਪੈਦਾ ਹੁੰਦਾ ਹੈ। ਅਮਰੂਦ ਦੇ ਬੂਟੇ ਨੂੰ ਅਮਰੂਦ ਲੱਗਦੇ ਹਨ, ਅੰਬ ਨਹੀਂ। ਕਣਕ ਵਿਚੋਂ ਕਣਕ ਪੈਦਾ ਹੁੰਦੀ ਹੈ, ਚਨੇ ਨਹੀਂ, ਪਰ ਹੰਕਾਰ ਦੇ ਹਜ਼ਾਰਾਂ ਬੀਜ ਹਨ। ਇਹ ਬਹੁਤ ਸਾਰੇ ਬੀਜਾਂ ਤੋਂ ਪੈਦਾ ਹੋ ਜਾਂਦਾ ਹੈ। ਕਿੰਨੇ ਬੀਜਾਂ ਤੋਂ ਪੈਦਾ ਹੁੰਦਾ ਹੈ? ਕੁਝ ਇੱਕ ਦੀ ਗਿਣਤੀ ਸਾਨੂੰ ਭਗਤ ਰਵਿਦਾਸ ਨੇ ਕਰਾਈ ਹੈ। ਉਹ ਕਹਿੰਦੇ ਹਨ :

*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*

(ਅੰਗ ੯੭੪)

ਮੈਂ ਛੋਟਾ ਮੋਟਾ ਕਵੀ ਨਹੀਂ ਹਾਂ, ਬਹੁਤ ਵੱਡਾ ਕਵੀ ਹਾਂ। ਜਿੰਨਾ ਵੱਡਾ ਕਵੀ ਹੈ ਯਕੀਨ ਜਾਣੋਂ, ਉੱਨਾ ਹੰਕਾਰੀ ਹੈ। ਦੂਜਿਆਂ ਨੂੰ ਪੈਰਾਂ ਦੀ ਖਾਕ ਸਮਝਦੇ ਹਨ। ਮੇਰੀ ਕੁਲ ਵੱਡੀ ਹੈ ਇਸ ਲਈ ਮੈਂ ਵੱਡਾ ਹਾਂ। ਪੰਡਿਤ ਦਾ ਇੱਕੋ ਮਤਲਬ ਵਿਦਵਾਨ ਹੈ। ਬਹੁਤ ਗ੍ਰੰਥ, ਸ਼ਾਸਤਰ ਪੜ੍ਹੇ ਹਨ ਅਤੇ ਹਰ ਭਾਸ਼ਾ ਦੇ ਵਿਆਕਰਣ ਨੂੰ ਸਮਝਿਆ ਹੈ। ਹੁਣ ਜਿੰਨਾ ਵੱਡਾ ਪੰਡਿਤ ਉੱਨੀ ਵੱਡੀ ਮੈਂ। ਜੋਗੀ ਦਾ ਮਤਲਬ ਹੈ ਜੋ ਜੁੜ ਗਿਆ ਹੈ। ਜੋ ਜੁੜ ਗਿਆ ਜਿਸਦਾ ਹੰਕਾਰ ਸਾਰਾ ਮਿੱਟ ਗਿਆ ਪਰ ਜਿੰਨਾ ਵੱਡਾ ਉੱਨਾ ਵੱਡਾ ਹੰਕਾਰੀ ਹੈ। ਕਬੀਰ ਕਹਿੰਦੇ ਨੇ :

*ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥*

(ਅੰਗ ੧੧੦੫)

ਆਪਣੇ ਆਪ ਨੂੰ ਤਾਂ ਪੂਰਾ ਅੱਖਰ ਸਮਝਦੇ ਹਨ, ਦੂਜਿਆਂ ਨੂੰ ਲਗਾਂ ਮਾਤਰਾਂ ਸਮਝਦੇ ਹਨ।

*ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥*

ਮੈਂ ਨਰਕਾਂ ਨੂੰ ਜਾਂਦੇ ਹੋਏ ਦੇਖੇ ਹਨ। ਇਹ ਮਨੁੱਖ ਮੈਂ ਕੁੰਭੀ ਨਰਕ ਭੋਗਦੇ ਹੋਏ ਦੇਖੇ ਹਨ, ਬੜੇ ਪ੍ਰਬਲ ਦੋਜਕ ਵਿੱਚ ਜਾਂਦੇ ਹੋਏ ਮੈਂ ਦੇਖੇ ਹਨ। ਇਹ ਤਾਂ ਇਹ ਸਾਰੇ ਧਾਰਮਿਕ ਗੁਣ

ਹਨ, ਪਰ ਇਹਨਾਂ ਧਾਰਮਿਕ ਗੁਣਾਂ ਕਰਕੇ ਦੋਜ਼ਕ। ਸੰਨਿਆਸ ਦੇ ਅਰਥ ਹਨ ਸੁੰਨ ਵਿੱਚ ਆਸਣ।

*ਸੁੰਨ ਸਮਾਧਿ ਅਨਹਦ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥*

(ਅੰਗ ੨੯੩)

ਸੁੰਨ ਦੇ ਵਿੱਚ ਬੈਠਣ ਲਈ ਪਹਿਲਾਂ ਆਪਣੇ ਨਾਲ ਬੈਠਣਾ ਪੈਂਦਾ ਹੈ, ਫਿਰ ਸੁੰਨ ਵਿੱਚ, ਫਿਰ ਆਪਣੇ ਤੋਂ ਵੀ ਦੂਰ। ਮਨੁੱਖ ਸੁੰਨ ਦੇ ਵਿੱਚ ਬੈਠ ਸਕੇ ਇਹ ਤਾਂ ਬੜੀ ਦੂਰ ਦੀ ਗੱਲ ਹੈ, ਮਨੁੱਖ ਆਪਣੇ ਨਾਲ ਵੀ ਨਹੀਂ ਬੈਠ ਸਕਦਾ। ਮਨੁੱਖ ਪੁੱਤਰ, ਮਿੱਤਰ, ਨੌਕਰ, ਸੇਵਕ, ਟੀ. ਵੀ. ਅਖ਼ਬਾਰ ਨਾਲ ਬੈਠ ਸਕਦਾ ਹੈ ਪਰ ਆਪਣੇ ਨਾਲ ਨਹੀਂ। ਕਿਤਾਬਾਂ ਬਾਰੇ ਬਹੁਤ ਕੁਝ ਜਾਣਦਾ ਹੈ ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਮਨੁੱਖ ਸੰਸਾਰ ਬਾਰੇ ਬਹੁਤ ਕੁਝ ਜਾਣਦਾ ਹੈ ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਕੋਈ ਜਿੰਨਾ ਆਪਣੇ ਪਤੀ, ਪਤਨੀ ਦੇ ਨੇੜੇ ਹੈ ਉਨਾ ਹੀ ਆਪਣੇ ਤੋਂ ਦੂਰ ਹੈ। ਜਿੰਨਾ ਪਰਿਵਾਰ ਦੇ ਨੇੜੇ ਹੈ ਮਨੁੱਖ ਉਨਾ ਹੀ ਆਪਣੇ ਤੋਂ ਦੂਰ ਹੈ। ਪਦਾਰਥਾਂ ਦੇ ਮਨੁੱਖ ਜਿੰਨਾ ਨੇੜੇ ਹੈ ਉਨਾ ਆਪਣੇ ਨੇੜੇ ਨਹੀਂ ਹੈ। ਪਦਾਰਥ ਦੇ ਗਿਆਨ ਬਾਰੇ ਬਹੁਤ ਕੁਝ ਜਾਣਦਾ ਹੈ। ਕਹਿੰਦੇ ਹਨ ਪ੍ਰਮਾਤਮਾ ਦੇ ਸੁਭਾਅ ਨੂੰ ਸਮਝਣ ਤੋਂ ਪਹਿਲਾਂ ਆਪਣਾ ਸੁਭਾਅ ਸਮਝਣਾ ਪੈਂਦਾ ਹੈ।

*ਅਪ ਤਨ ਕਾ ਜੋ ਕਰੇ ਬੀਚਾਰੁ॥*
*ਤਿਸੁ ਨਹੀ ਜਮਕੰਕਰੁ ਕਰੇ ਖੁਆਰੁ॥*

(ਅੰਗ ੧੧੯੬)

ਪਹਿਲਾਂ ਆਪਣੀ ਵਿਚਾਰ ਕਰੇ ਮੈਂ ਕੀ ਹਾਂ? ਜਿਸਨੂੰ ਆਪਣੀ ਸਮਝ ਨਹੀਂ, ਪ੍ਰਮਾਤਮਾ ਦੀ ਖ਼ਾਕ ਸਮਝ ਹੋਵੇਗੀ। ਜਿੰਨਾ ਬਾਹਰਮੁਖੀ ਮਨੁੱਖ ਹੋਵੇਗਾ ਉਸਨੂੰ ਗੁਰਬਾਣੀ ਕਹਿੰਦੀ ਹੈ ਕਿ ਉੱਨਾ ਮੋਟੀ ਅਕਲ ਦਾ ਹੋਵੇਗਾ। ਜਿੰਨੀ ਅਕਲ ਮੋਟੀ ਹੋਵੇਗੀ ਪ੍ਰਮਾਤਮਾ ਨੂੰ ਸਮਝਣ ਵਿੱਚ ਉਨਾ ਹੀ ਅਸਮਰਥ ਹੋ ਜਾਵੇਗਾ।

ਇਸ ਵਾਸਤੇ ਬੜੇ-ਬੜੇ ਸੰਸਾਰੀ, ਗਿਆਨੀ, ਵਿਗਿਆਨੀ ਜੋ ਸੰਸਾਰ ਦਾ ਬਹੁਤ ਵੱਡਾ ਬੋਧ ਰੱਖਦੇ ਹਨ, ਨਿਰੰਕਾਰ ਬਾਰੇ ਕੁਝ ਵੀ ਨਹੀਂ ਜਾਣਦੇ। ਇਕ ਦਿਨ ਬਾਈਬਲ ਦਾ ਅਧਿਐਨ ਕਰਦਿਆਂ ਸ਼ੰਕਾ ਰਹੀ ਮੈਨੂੰ ਕਾਫੀ ਦਿਨ ਕਿ ਜਿਸ ਪੈਗ਼ੰਬਰ ਦੀ ਇੰਨੀ ਵੱਡੀ ਉੱਮਤ ਹੈ ਅਤੇ ਜਿਸਦਾ ਇੰਨਾ ਵੱਡਾ ਪ੍ਰਭਾਉ ਹੈ, ਸਾਰੀ ਦੁਨੀਆਂ ਨਵਾਂ ਸਾਲ ਮਨਾਉਂਦੀ ਪਈ ਹੈ, ਕੋਈ ਨਵਾਂ ਸਾਲ ਨਹੀਂ ਹੈ, ਹਜ਼ਰਤ ਈਸਾ ਦਾ ਜਨਮ ਦਿਨ। ਉਸਦੇ ਜਨਮ ਨਾਲ ਸੰਬੰਧਿਤ ਹੈ। ਨਵਾਂ ਸਾਲ ਨਵੇਂ ਦਿਨ ਤੋਂ ਆਰੰਭ ਹੁੰਦਾ ਹੈ ਤਾਂ ਫਿਰ ਨਵਾਂ ਸਾਲ ਉਸਨੂੰ ਸਮਝੋ ਜਿਸ ਦਿਨ, ਦਿਨ ਬਣਿਆ ਸੀ। ਇਸਦਾ ਮਤਲਬ ਹੈ ਅਜਿਹਾ ਵੀ ਮਾਹੌਲ ਸੀ ਕਿ ਦਿਨ ਨਹੀਂ



ਸੀ, ਸਮਾਂ ਨਹੀਂ ਸੀ। ਤਾਂ ਫਿਰ ਕੀ ਸੀ? ਗੁਰਬਾਣੀ ਕਹਿੰਦੀ ਹੈ, ਧੁੰਦ ਹੀ ਧੁੰਦ ਸੀ :

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥*

(ਅੰਗ ੧੦੩੫)

ਨਾ ਦਿਨ ਸੀ ਨਾ ਰਾਤ ਸੀ। ਸਮਾਂ ਨਹੀਂ ਸੀ, ਸਮਾਂ ਤਾਂ ਸ਼ੁਰੂ ਹੁੰਦਾ ਹੈ ਰਾਤ ਨਾਲ, ਦਿਨ ਨਾਲ। ਸਮੇਂ ਨੂੰ ਕਿਸ ਤਰ੍ਹਾਂ ਨਾਪਦੇ ਹੋ? ਸਮੇਂ ਨੂੰ ਨਾਪਣ ਦਾ ਸਭ ਤੋਂ ਛੋਟਾ ਪੈਮਾਨਾ ਹੈ ਇਕ ਸੈਕਿੰਡ। ਇੱਕ ਸੈਕਿੰਡ ਕਿੰਨਾ ਹੁੰਦਾ ਹੈ? ਇੱਕ ਦਮ ਜਿੰਨਾ। ਇਹ ਸਮੇਂ ਦਾ ਛੋਟਾ ਭਾਗ ਹੈ ਤੇ ਸਮੇਂ ਦਾ ਸਭ ਤੋਂ ਛੋਟਾ ਭਾਗ ਹੈ ਸਾਲ। ਇੰਨੇ ਸੈਕਿੰਡ, ਇੰਨੇ ਛਿੰਨ ਮਿਲੇ ਇੱਕ ਪਲ ਬਣ ਗਿਆ। ਇੰਨੇ ਪਲ ਬਣੇ ਇੱਕ ਪਹਿਰ ਬਣਿਆ। ਇੰਨੇ ਪਹਿਰ ਬਣੇ ਇੱਕ ਦਿਨ ਬਣਿਆ। ਇੰਨੇ ਦਿਨ ਬਣੇ ਇੱਕ ਮਹੀਨਾ ਬਣਿਆ। ਇੰਨੇ ਮਹੀਨੇ ਹੋਏ ਫਿਰ ਇਕ ਸਾਲ ਬਣਿਆ। ਸਮੇਂ ਦਾ ਛੋਟਾ ਪੈਮਾਨਾ ਦਮ ਤੇ ਜਦੋਂ ਮਨੁੱਖ ਹੀ ਨਹੀਂ ਸੀ ਫਿਰ ਸਮਾਂ ਕਿੱਥੇ, ਦਮ ਹੀ ਨਹੀਂ ਸੀ। ਜਿਸ ਦਿਨ ਸਮੇਂ ਦਾ ਜਨਮ ਹੋਇਆ ਜਾਂ ਇੰਝ ਕਿਹਾ, ਦਿਨ ਦੇ ਨਾਲ ਜਦੋਂ ਸਮੇਂ ਦਾ ਜਨਮ ਹੋਇਆ ਉਹ ਦਿਨ ਜੇਕਰ ਅਸੀਂ ਯਾਦ ਕਰੀਏ ਉਹ ਨਵਾਂ ਦਿਨ ਹੈ। ਨਵਾਂ ਸਾਲ ਉਥੋਂ ਸ਼ੁਰੂ ਹੋਇਆ। ਉਹ ਦਿਨ ਕਿਹੜੇ ਦਿਨ ਹੋਇਆ, ਦਿਨ ਤਾਂ ਹੈ ਨਹੀਂ ਸਨ। ਉਹ ਦਿਨ ਕਿਸ ਸਮੇਂ ਹੋਇਆ, ਸਮਾਂ ਤਾਂ ਹੈ ਹੀ ਨਹੀਂ ਸੀ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*

(ਅੰਗ ੪)

ਫਿਰ ਨਵਾਂ ਸਾਲ ਮਨਾਉਣਾ ਗੁਸਤਾਖ਼ੀ ਮਾਫ਼ ਈਸਾ ਦਾ ਜਨਮ ਦਿਨ ਹੋਇਆ, ਨਵਾਂ ਸਾਲ ਥੋੜੀ ਹੋਇਆ।

ਇਕ ਚੇਤ ਨੂੰ ਰਾਜੇ ਬਿਕਰਮਾਜੀਤ ਦਾ ਜਨਮ ਹੋਇਆ ਸੀ, ਬਿਕ੍ਰਮੀ ਸੰਮਤ। ਸਾਲ ਤਾਂ ਪ੍ਰਮਾਤਮਾ ਨੇ ਬਣਾਏ ਹਨ, ਗੱਲ ਖ਼ਤਮ, ਬਿਕਰਮਾਜੀਤ ਦਾ ਜਨਮ ਹੋਇਆ ਸੀ। ਸਾਰਾ ਇਸਲਾਮ ਇਕ ਜਨਵਰੀ ਨੂੰ ਨਵਾਂ ਸਾਲ ਮਨਾਉਂਦਾ ਹੈ। ਨਵਾਂ ਸਾਲ ਤਾਂ ਉਸ ਦਿਨ ਆਰੰਭ ਹੁੰਦਾ ਹੈ ਜਿਸ ਦਿਨ ਨਵਾਂ ਦਿਨ ਸੀ ਤੇ ਨਵਾਂ ਦਿਨ ਕਿਸ ਦਿਨ ਆਰੰਭ ਹੋਇਆ ਕੁਝ ਨਹੀਂ ਪਤਾ। ਹਜ਼ਰਤ ਈਸਾ ਕਹਿੰਦੇ ਹਨ ਜੇਕਰ ਮੈਨੂੰ ਕੋਈ ਇਹ ਆਖੇ ਕਿ ਊਠ ਸੂਈ ਦੇ ਨੱਕੇ ਵਿਚੋਂ ਲੰਘ ਗਿਆ ਹੈ, ਬਿਨਾਂ ਸ਼ੱਕ ਤੋਂ ਮੈਂ ਮੰਨ ਜਾਵਾਂਗਾ ਪਰ ਜੇਕਰ ਕੋਈ ਇਹ ਆਖੇ ਕੋਈ ਚੋਟੀ ਦਾ ਵਿਦਵਾਨ ਪ੍ਰਮਾਤਮਾ ਤੱਕ ਪਹੁੰਚ ਗਿਆ ਹੈ, ਮੈਂ ਨਹੀਂ ਮੰਨਾਂਗਾ। ਹੈਰਾਨਗੀ ਹੋਈ, ਕਿਉਂ? ਧਨਵਾਨ ਬਾਹਰਮੁਖੀ ਹੁੰਦਾ ਹੈ। ਉਸਦੀ ਮਨੋ ਬਿਰਤੀ, ਉਸਦੀ ਦਿਮਾਗ਼ੀ ਸ਼ਕਤੀ,

ਉਸਦੀ ਸਰੀਰਕ ਸ਼ਕਤੀ ਸਭ ਬਾਹਰ ਉਲਝੀ ਹੋਈ ਹੁੰਦੀ ਹੈ। ਅੰਤਰਮੁਖੀ ਹੋਏ ਬਿਨਾਂ ਧਾਰਮਿਕ ਹੋਣਾ ਔਖਾ ਹੈ। ਅੰਤਰਮੁਖੀ ਹੋਏ ਬਿਨਾਂ ਪ੍ਰਮਾਤਮਾ ਦੇ ਨੇੜੇ ਜਾਣਾ ਔਖਾ ਹੈ ਕਿਉਂਕਿ ਪ੍ਰਮਾਤਮਾ ਨੂੰ ਕਿੱਥੋਂ ਲੱਭਾਂਗੇ ਸਾਗਰ ਦੇ ਵਿਚੋਂ, ਜ਼ਮੀਨ ਵਿਚੋਂ, ਆਸਮਾਨ ਵਿਚੋਂ, ਸੂਰਜ, ਚੰਦ, ਤਾਰਿਆਂ ਵਿਚੋਂ? ਨਹੀਂ, ਆਪਣੇ ਵਿਚੋਂ :

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਜੋ ਆਪਣੇ ਨੇੜੇ ਨਹੀਂ ਉਹ ਕਿਸ ਤਰ੍ਹਾਂ ਧਾਰਮਿਕ ਹੋਵੇਗਾ? ਜਿਹੜਾ ਮਨੁੱਖ ਜਿੰਨਾ ਬਾਹਰਮੁਖੀ ਹੋਵੇਗਾ ਉਨਾ ਸੰਸਾਰੀ ਹੋਵੇਗਾ ਤੇ ਜਿਹੜਾ ਮਨੁੱਖ ਜਿੰਨਾ ਅੰਤਰਮੁਖੀ ਹੋਵੇਗਾ, ਉਨਾ ਉਹ ਪ੍ਰਮਾਤਮਾ ਦੇ ਨੇੜੇ ਹੋਵੇਗਾ :

*ਦਰਮਾਦੇ ਠਾਢੇ ਦਰਬਾਰਿ॥*
*ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ॥*

(ਅੰਗ ੮੫੬)

ਹੇ ਪ੍ਰਭੂ! ਆਪਣਾ ਦਰਵਾਜ਼ਾ ਖੋਲ੍ਹ ਹੁਣ। ਇਸ ਦਾ ਮਤਲਬ ਕਬੀਰ ਕਹਿੰਦੇ ਹਨ ਮੈਂ ਅੰਤਰਮੁਖੀ ਹੋ ਗਿਆ ਹਾਂ। ਹੁਣ ਇਹ ਦਰਵਾਜ਼ਾ ਮੈਂ ਨਹੀ ਖੋਲ੍ਹ ਸਕਦਾ। ਮੈਂ ਤੇਰੇ ਦਰ ਤੱਕ ਤਾਂ ਪਹੁੰਚ ਸਕਦਾ ਹਾਂ ਪਰ ਤੇਰਾ ਦਰ ਖੋਲ੍ਹ ਨਹੀਂ ਸਕਦਾ। ਕਿਸ ਤਰ੍ਹਾਂ ਮੰਨ ਲਈਏ ਕਬੀਰ ਤੂੰ ਪਹੁੰਚ ਗਿਆ ਪ੍ਰਮਾਤਮਾ ਦੇ ਦਰ 'ਤੇ? ਕਿਸੇ ਮੰਦਿਰ ਵਿੱਚ ਪਹੁੰਚ ਗਿਆ, ਮਸਜਿਦ ਵਿੱਚ ਪਹੁੰਚ ਗਿਆ, ਗੁਰਦੁਆਰੇ ਪਹੁੰਚ ਗਿਆ? ਨਹੀਂ, ਆਪਣੇ ਜੀਵਨ ਦੇ ਦੁਆਰ 'ਤੇ ਪਹੁੰਚ ਗਿਆ। ਇਹ ਜੋ ਅੰਦਰ ਦਾ ਦਰਵਾਜ਼ਾ ਹੈ ਇਸ ਦਰਵਾਜ਼ੇ ਤੱਕ ਕੌਣ ਪਹੁੰਚਿਆ ਹੈ? ਤਰ੍ਹਾਂ ਤਰ੍ਹਾਂ ਦੀ ਕਲਾ ਦਾ ਜਨਮ ਇਸਨੂੰ ਉਹਨਾਂ ਲੋਕਾਂ ਨੇ ਦਿੱਤਾ ਹੈ ਜੋ ਥੋੜ੍ਹਾ ਜਿਹਾ ਆਪਣੇ ਨੇੜੇ ਆਏ। ਧਰਮ ਦਾ ਜਨਮ ਤਾਂ ਉਹਨਾਂ ਦੇ ਅੰਦਰ ਹੋਇਆ ਜੋ ਬਿਲਕੁਲ ਆਪਣੇ ਅੰਦਰ ਪ੍ਰਵੇਸ਼ ਕਰ ਗਏ। ਜਿੰਨਾ ਬਾਹਰਮੁਖੀ ਮਨੁੱਖ ਹੈ ਉਨਾ ਅਧਰਮਿਕ ਹੈ। ਆਪਣੇ ਨੇੜੇ ਆ ਕੇ ਕੁਝ ਪ੍ਰਮਾਤਮਾ ਦੀ ਮਹਿਕ ਦਾ ਪਤਾ ਲੱਗਦਾ ਹੈ। ਆਪਣੇ ਨੇੜੇ ਆ ਕੇ ਪ੍ਰਮਾਤਮਾ ਦੇ ਨੂਰ ਦਾ ਪਤਾ ਲੱਗਦਾ ਹੈ, ਪ੍ਰਮਾਤਮਾ ਦੇ ਗੀਤ ਨਾਦ ਦਾ ਪਤਾ ਲੱਗਦਾ ਹੈ, ਪ੍ਰਮਾਤਮਾ ਦੇ ਰੱਸ ਦਾ ਪਤਾ ਲੱਗਦਾ ਹੈ।

ਅਜਿਹਾ ਰੰਗ ਜੋ ਆਕਾਰ ਨਹੀਂ ਰੱਖਦਾ ਫਿਰ ਵੀ ਰੰਗ ਹੈ, ਅਜਿਹਾ ਰੂਪ ਜੋ ਆਕਾਰ ਨਹੀਂ ਰੱਖਦਾ ਫਿਰ ਵੀ ਅਨੂਪਮ ਹੈ :

*ਅਰੂਪ ਹੈਂ॥ ਅਨੂਪ ਹੈਂ॥*

(ਦਸਮ ਗ੍ਰੰਥ, ਜਾਪੁ ਸਾਹਿਬ)



ਕੋਈ ਰੂਪ ਨਹੀਂ ਤੇਰਾ, ਫਿਰ ਵੀ ਤੂੰ ਬਹੁਤ ਸੁੰਦਰ ਹੈਂ। ਇਹ ਤਾਂ ਪਹੇਲੀ ਹੋ ਗਈ ਜਦੋਂ ਆਕਾਰ ਹੀ ਨਹੀਂ ਹੈ ਤਾਂ ਤੂੰ ਬਹੁਤ ਸੁੰਦਰ ਹੈਂ। ਇਸ ਚੀਜ਼ ਦਾ ਪਤਾ ਕਦੋਂ ਚੱਲਦਾ ਹੈ, ਜਦੋਂ ਮਨੁੱਖ ਥੋੜ੍ਹਾ ਜਿਹਾ ਆਪਣੇ ਨੇੜੇ ਆਉਂਦਾ ਹੈ। ਮਨੁੱਖ ਇਨ੍ਹਾਂ ਬਾਹਰਮੁਖੀ ਕਿਉਂ ਹੋ ਗਿਆ? ਧਾਰਮਿਕ ਮਨੋਵਿਗਿਆਨ ਕਹਿੰਦਾ ਹੈ ਕਿ ਬਾਹਰ ਜੋ ਇਹ ਪਦਾਰਥ ਦਾ ਜਗਤ ਹੈ, ਇਸਨੂੰ ਆਪਣੇ ਅਨੁਕੂਲ ਕਰਨਾ ਹੈ। ਧਰਮ ਦਾ ਜਨਮ ਉਹਨਾਂ ਲੋਕਾਂ ਨੇ ਉਸਨੂੰ ਜਨਮ ਦਿੱਤਾ ਤੇ ਇਸ ਸਮਝ ਨੂੰ ਜਨਮ ਦਿੱਤਾ ਕਿ ਜਿੰਨੇ ਚਿਰ ਤੱਕ ਮਨੁੱਖ ਆਪਣੇ ਆਪ ਨੂੰ ਪ੍ਰਮਾਤਮਾ ਦੇ ਅਨੁਕੂਲ ਨਹੀਂ ਕਰਦਾ, ਪ੍ਰਮਾਤਮਾ ਤੋਂ ਆਨੰਦ ਨਹੀਂ ਲੈ ਸਕਦਾ। ਜਿੰਨੇ ਚਿਰ ਤੱਕ ਮਨੁੱਖ ਪਦਾਰਥਾਂ ਨੂੰ ਆਪਣੇ ਅਨੁਕੂਲ ਨਹੀਂ ਕਰ ਸਕਦਾ ਪਦਾਰਥਾਂ ਤੋਂ ਸੁੱਖ ਨਹੀਂ ਲੈ ਸਕਦਾ। ਗਿਆਨ ਤਾਂ ਇਸ ਵਾਸਤੇ ਸੀ ਕਿ ਪ੍ਰਮਾਤਮਾ ਦੇ ਨੇੜੇ ਜਾਈਏ। ਗਿਆਨ ਹੰਕਾਰ ਦੇ ਨੇੜੇ ਲੈ ਗਿਆ। ਗੁਸਤਾਖ਼ੀ ਮਾਫ਼, ਜਿੰਨਾ ਵੱਡਾ ਗਿਆਨੀ ਉਨਾ ਵੱਡਾ ਹੰਕਾਰੀ। ਹੰਕਾਰ ਨੂੰ ਜਿੱਤਣ ਵਾਸਤੇ ਗਿਆਨ ਚਾਹੀਦਾ ਹੈ, ਅਗਿਆਨ ਦੇ ਆਸਰੇ 'ਤੇ ਹੰਕਾਰ ਨਹੀਂ ਖੜ੍ਹਾ ਹੁੰਦਾ। ਦਾਨ ਦੇ ਆਸਰੇ 'ਤੇ ਹੰਕਾਰ ਖੜ੍ਹਾ ਹੁੰਦਾ, ਚੋਰੀ ਦੇ ਆਸਰੇ 'ਤੇ ਨਹੀਂ। ਇਕ ਮਨੁੱਖ ਕਹਿ ਸਕਦਾ, ਮੈਂ ਮਾੜਾ ਦਾਨੀ ਨਹੀਂ, ਬਹੁਤ ਵੱਡਾ ਦਾਨੀ ਹਾਂ। ਇੱਕ ਮਨੁੱਖ ਕਿਵੇਂ ਕਹਿ ਸਕਦਾ ਹੈ ਕਿ ਮੈਂ ਮਾੜਾ ਮੋਟਾ ਚੋਰ ਨਹੀਂ, ਬਹੁਤ ਵੱਡਾ ਚੋਰ ਹਾਂ।

ਗੁਣਾਂ ਉੱਤੇ ਹੰਕਾਰ ਆਪਣੀ ਯਾਤਰਾ ਕਰਦਾ ਹੈ। ਇਕ ਬੀਜ ਨਹੀਂ ਇਸ ਹੰਕਾਰ ਦਾ। ਮੈਂ ਅਰਜ਼ ਕਰਾਂ, ਪ੍ਰਮਾਤਮਾ ਤੋਂ ਆਨੰਦ ਲੈਣ ਲਈ ਆਪਣੇ ਆਪ ਨੂੰ ਪ੍ਰਮਾਤਮਾ ਦੇ ਅਨੁਕੂਲ ਕਰੋ। ਭੁੱਲਾਂ ਚੁੱਕਾਂ ਦੀ ਮਾਫੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥



# ਜਗੁ ਮੈਲਾ ਮੈਲੋ ਹੋਇ ਜਾਇ

ਧਨਾਸਰੀ ਮਹਲਾ ੩ ਤੀਜਾ॥

*ਜਗੁ ਮੈਲਾ ਮੈਲੋ ਹੋਇ ਜਾਇ॥*
*ਆਵੈ ਜਾਇ ਦੂਜੈ ਲੋਭਾਇ॥*
*ਦੂਜੈ ਭਾਇ ਸਭ ਪਰਜ ਵਿਗੋਈ॥*
*ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ॥੧॥*
*ਗੁਰ ਸੇਵਾ ਤੇ ਜਨੁ ਨਿਰਮਲੁ ਹੋਇ॥*
*ਅੰਤਰਿ ਨਾਮੁ ਵਸੈ ਪਤਿ ਊਤਮ ਹੋਇ॥ਰਹਾਉ॥*
*ਗੁਰਮੁਖਿ ਉਬਰੇ ਹਰਿ ਸਰਣਾਈ॥*
*ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ॥*
*ਭਗਤਿ ਕਰੇ ਜਨੁ ਵਡਿਆਈ ਪਾਏ॥*
*ਸਾਚਿ ਰਤੇ ਸੁਖ ਸਹਜਿ ਸਮਾਏ॥ ੨॥*
*ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ॥*
*ਗੁਰ ਕੈ ਸਬਦਿ ਆਪੁ ਪਛਾਣੁ॥*
*ਸਾਚੀ ਰਾਸਿ ਸਾਚਾ ਵਾਪਾਰੁ॥*
*ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ॥ ੩॥*
*ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ॥*
*ਊਤਮ ਬਾਣੀ ਸਬਦੁ ਸੁਣਾਏ॥*
*ਪ੍ਰਭ ਸਾਚੇ ਕੀ ਸਾਚੀ ਕਾਰ॥*
*ਨਾਨਕ ਨਾਮਿ ਸਵਾਰਣਹਾਰ॥ ੪॥ ੪॥*

(ਅੰਗ ੬੬੪)



ਗੁਰੂ ਪਿਆਰੀ ਸਾਧ ਸੰਗਤ ਜੀਉ! ਇਕਾਗਰ ਚਿਤ ਹੋ ਕੇ ਫ਼ਤਹ ਦੀ ਸਾਂਝ ਕਰੋ-
ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥

ਤੀਸਰੇ ਗੁਰੂ ਨਾਨਕ ਗੁਰੂ ਅਮਰਦਾਸ ਜੀ ਮਹਾਰਾਜ ਦਾ ਧਨਾਸਰੀ ਰਾਗ ਦੇ ਵਿਚ ਉਚਾਰਣ ਕੀਤਾ ਹੋਇਆ ਇਹ ਮਹਾਨ ਪਾਵਨ ਵਾਕ ਹੈ, ਜਿਸ ਵਿਚ ਸਤਿਗੁਰੂ ਅਮਰਦਾਸ ਜੀ ਮਹਾਰਾਜ ਇਹ ਫ਼ੁਰਮਾਣ ਪਏ ਕਰਦੇ ਹਨ ਕਿ ਰੋਜ਼ ਰੋਜ਼ ਪ੍ਰਤੀ ਦਿਨ ਇਹ ਜਗਤ ਮੈਲਾ ਹੁੰਦਾ ਜਾ ਰਿਹਾ ਹੈ। ਜੇਕਰ ਜਗਤ ਦੇ ਵਿਚ ਮੈਲ ਦੀ ਗੱਲ ਕਰਨੀ ਹੈ ਤਾਂ ਮੂਲ ਤੋਂ ਪਹਿਲੇ ਲਕਸ਼ ਆਖ਼ਰ ਬਣਦਾ ਹੀ ਹੈ। ਦਿਨ ਪ੍ਰਤੀ ਦਿਨ ਰੋਜ਼ ਰੋਜ਼ ਮਨੁੱਖ ਮੈਲਾ ਹੁੰਦਾ ਜਾ ਰਿਹਾ ਹੈ, ਸਾਫ਼ ਨਹੀਂ ਹੋ ਰਿਹਾ। ਸ਼ਾਇਦ ਇਸੇ ਵਾਸਤੇ ਸਾਡੇ ਦੇਸ਼ ਦੇ ਪ੍ਰਾਚੀਨ ਆਚਾਰੀਆਂ ਤੇ ਸ਼ਾਸਤਰਕਾਰਾਂ ਨੇ ਕਿਹਾ ਹੈ ਕਿ ਸਤਿਯੁੱਗ ਤਾਂ ਪਿੱਛੇ ਹੀ ਹੈ। ਜਿਤਨਾ ਪਿੱਛੇ ਜਾਉਗੇ, ਉਤਨਾ ਸੱਚ ਹੈ। ਜਿਤਨਾ ਅੱਗੇ ਜਾਉਗੇ, ਉਤਨਾ ਝੂਠ ਹੈ, ਕੂੜ ਹੈ। ਸਤਿਯੁਗ ਤੋਂ ਗੱਲ ਸ਼ੁਰੂ ਹੋਈ, ਸੱਚ ਤੋਂ ਗੱਲ ਸ਼ੁਰੂ ਹੋਈ ਤੇ ਕੂੜ 'ਤੇ ਆਣ ਕੇ ਸਮਾਪਤ ਹੋਈ।

*ਕਲਿਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥*

ਅਤੇ ਇਸੇ ਤਰੀਕੇ ਨਾਲ

*ਸਤਿਜੁਗ ਰਥੁ ਸੰਤੋਖ ਕਾ ਧਰਮ ਅਗੈ ਰਥਵਾਹੁ॥*

(ਅੰਗ ੪੭੦)

ਧਰਮ, ਸੰਤੋਖ ਤੇ ਸੱਚ ਤੋਂ ਯਾਤਰਾ ਅਰੰਭ ਹੋਈ ਤੇ ਕੂੜ ਅਤੇ ਤ੍ਰਿਸ਼ਨਾ 'ਤੇ ਆਣ ਕੇ ਸਮਾਪਤ ਹੋਈ ਅਤੇ ਦਿਨ ਪ੍ਰਤੀ ਦਿਨ ਮੈਲ ਵੱਧਦੀ ਗਈ। ਇਹਨੂੰ ਥੋੜਾ ਜਿਹਾ ਵਿਸਥਾਰ ਨਾਲ ਆਪ ਜੀ ਦੇ ਸਾਹਮਣੇ ਰੱਖੀਏ, ਕਿਉਂਕਿ

*ਜਗੁ ਮੈਲਾ ਮੈਲੋ ਹੋਇ ਜਾਇ॥*

ਸਾਹਿਬ ਕਹਿੰਦੇ ਹਨ ਕਿ ਜਗਤ ਮੈਲਾ ਅਤੇ ਰੋਜ਼ ਰੋਜ਼ ਮੈਲਾ ਹੁੰਦਾ ਜਾ ਰਿਹਾ ਹੈ। ਭਾਵ ਸਤਿਗੁਰੂ ਜੀ ਦਾ ਇਹੀ ਹੈ ਕਿ ਮੈਲ ਰੋਜ਼ ਰੋਜ਼ ਵੱਧਦੀ ਜਾ ਰਹੀ ਹੈ, ਘੱਟ ਨਹੀਂ ਹੋਈ। ਗਿਆਨੀ ਅਚੇਤ ਸਿੰਘ ਹੋਣਾਂ ਦੇ ਦੋ ਚਾਰ ਲਫ਼ਜ਼ ਮੈਨੂੰ ਯਾਦ ਆ ਗਏ। ਸੁਲਤਾਨਪੁਰ ਲੋਧੀ ਵਿਚ ਉਹ ਰਹਿ ਰਹੇ ਸਨ। ਮੈਨੂੰ ਕਹਿਣ ਲਗੇ ਮਸਕੀਨ ਜੀ ! ਅਸੀਂ ਤਾਂ ਜ਼ਿੰਦਗੀ ਲੰਘਾ ਲਿਤੀ ਹੈ। ਜਿਹੋ ਜਿਹੇ ਅਸੀਂ ਸਿੱਖ ਹਾਂ, ਇੰਝ ਕਹਿਣ ਲੱਗੇ ਕਿ ਅੱਗੋਂ ਸਿੱਖੀ ਹੋਰ ਮੈਨੂੰ ਮੈਲੀ ਦਿਖਾਈ ਦੇਂਦੀ ਹੈ। ਅੱਜ ਜਦ ਕਿ ਹੁਕਮਨਾਮਾ ਆਇਆ ਤਾਂ ਦੁਨੀਆਂ ਦੇ ਕੁਝ ਬੋਲ ਮੈਨੂੰ ਯਾਦ ਆ ਗਏ-

*ਜਗੁ ਮੈਲਾ ਮੈਲੋ ਹੋਇ ਜਾਇ॥*

ਜਗਤ ਮੈਲਾ ਹੈ ਅਤੇ ਰੋਜ਼ ਰੋਜ਼ ਮੈਲ ਵੱਧਦੀ ਜਾਏਗੀ। ਇਸ ਨੂੰ ਇੰਝ ਲਈਏ। ਜਦ ਇਹ ਸਮੂੰਹ ਬ੍ਰਹਿਮੰਡ ਪ੍ਰਮਾਤਮਾ ਦੇ ਕੁੜਮੇ ਵਿਚ ਸੀ ਤਾਂ ਨਿਰਮਲ ਸੀ, ਪਾਵਨ ਸੀ। ਕੁੜਮੇ

ਦੇ ਵਿਚ ਹੋਣ ਤੋਂ ਮੁਰਾਦ ਹੈ ਪ੍ਰਭੂ ਦੇ ਗਰਭ ਵਿਚ ਸੀ। ਫੇਰ ਪ੍ਰਮਾਤਮਾ ਦਾ ਕੁੜਮਾ ਸਾਕਾਰ ਹੋਇਆ ਤੇ ਜਿਵੇਂ ਜਿਵੇਂ ਸਾਕਾਰ ਹੁੰਦਾ ਗਿਆ, ਮੈਲਾ ਹੁੰਦਾ ਗਿਆ। ਇਹ ਜਗਤ ਮੈਲਾ ਹੁੰਦਾ ਗਿਆ। ਜੀਵ ਮਾਤਾ ਦੇ ਗਰਭ ਵਿਚ ਨਿਰਮਲ ਹੈ, ਪਾਵਨ ਹੈ।

ਕਹਿੰਦੇ ਹਨ ਕਿ ਅਚੇਤਨ ਮਨ ਦੇ ਵਿਚ ਸੰਤੋਖ ਦਾ, ਸੱਚ ਦਾ ਤੇ ਧਰਮ ਦਾ ਜਿਹੜਾ ਬੋਧ ਹੋਇਆ ਹੈ, ਜਿਹੜੀ ਖਿੱਚ ਤੇ ਤੱਪਸ਼ ਪਈ ਹੈ, ਇਹਦੀ ਸਾਖ ਪਹਿਲੇ ਮਾਤਾ ਦੇ ਗਰਭ ਵਿਚ ਪਈ ਹੈ। ਜੀਵਨ ਭਰ ਮਨੁੱਖ ਸਕੂਨ ਲੱਭਦਾ ਰਹਿੰਦਾ ਹੈ, ਚੈਨ ਲੱਭਦਾ ਰਹਿੰਦਾ ਹੈ, ਇਕਾਗ੍ਰਤਾ ਲੱਭਦਾ ਰਹਿੰਦਾ ਹੈ। ਇਸ ਇਕਾਗ੍ਰਤਾ ਦੀ ਝਲਕ ਕਿਧਰੇ ਨਾ ਕਿਧਰੇ ਵੇਖੀ ਹੈ, ਨਹੀਂ ਤਾਂ ਇਸ ਦੀ ਤੜਪ ਨਹੀਂ ਹੋ ਸਕਦੀ, ਇਸ ਦੀ ਖਿੱਚ ਨਹੀਂ ਹੋ ਸਕਦੀ, ਇਸ ਦੀ ਮੰਗ ਨਹੀਂ ਹੋ ਸਕਦੀ ਤੇ ਜਿਹੜਾ ਮਨੋਵਿਗਿਆਨਕ ਨੁਕਤਾ ਮੇਰੇ ਪਾਤਿਸ਼ਾਹ ਨੇ ਵਰਤਿਆ ਹੈ, ਉਹ ਮੈਂ ਤੁਹਾਡੇ ਸਾਹਮਣੇ ਰੱਖਾਂ।

ਜਿਸ ਢੰਗ ਨਾਲ ਸ਼ਾਸਤਰਕਾਰਾਂ ਨੇ ਵੰਡ ਕੀਤੀ ਹੈ ਕਿ ਇਤਨੇ ਲੱਖ ਸਾਲ ਸਤਿਯੁਗ ਰਿਹਾ ਤੇ ਫੇਰ ਇਤਨੇ ਲੱਖਾਂ ਸਾਲ ਤੋਂ ਬਾਅਦ ਤਰੇਤਾ ਆਇਆ, ਫਿਰ ਦੁਆਪਰ ਆਇਆ, ਫੇਰ ਕਲਯੁਗ ਆਇਆ। ਜਿਥੋਂ ਤੱਕ ਮੇਰਾ ਖ਼ਿਆਲ ਹੈ ਗੁਰੂ ਨਾਨਕ ਦੀ ਵੰਡ ਇਸ ਢੰਗ ਦੀ ਨਹੀਂ ਹੈ। ਗੁਰੂ ਨਾਨਕ ਨੇ ਇਹ ਗੱਲ ਦੱਸੀ ਹੈ। ਨਿਰਮਲਤਾ ਤੋਂ ਇਹ ਗੱਲ ਸ਼ੁਰੂ ਹੋਈ ਅਤੇ ਮੈਲ 'ਤੇ ਜਾ ਕੇ ਖ਼ਤਮ ਹੋਈ। ਸੱਚ ਤੋਂ ਯਾਤਰਾ ਅਰੰਭ ਹੋਈ ਤੇ ਕੂੜ 'ਤੇ ਜਾ ਕੇ ਖ਼ਤਮ ਹੋਈ। ਯਾਤਰਾ ਸੱਚ ਦੇ ਪੜਾਉ ਤੋਂ ਅਰੰਭ ਹੋਈ ਸੀ ਤਾਂ ਸੱਚ 'ਤੇ ਹੀ ਸਮਾਪਤ ਹੁੰਦੀ ਹੈ। ਜੀਵਨ ਦੀ ਸਫਲਤਾ ਸੀ, ਸਮਾਪਤ ਹੋਈ ਕੂੜ 'ਤੇ।

*ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥*

ਜੇ ਪਿੱਛੇ ਚਲੇ ਜਾਈਏ ਤਾਂ ਸਤਿਯੁਗ ਸੀ ਤੇ ਹੁਣ ਕੂੜ ਤੇ ਤ੍ਰਿਸ਼ਨਾ ਹੈ, ਕਲਯੁਗ ਹੈ। ਰੋਜ਼ ਰੋਜ਼ ਸਮਾਂ ਤਾਂ ਮੈਲਾ ਹੁੰਦਾ ਗਿਆ, ਜਗਤ ਤਾਂ ਮੈਲ ਹੁੰਦਾ ਗਿਆ। ਨਿਰਮਲਤਾ ਤਾਂ ਨਾ ਹੋਈ। ਜੈਸੇ ਜੈਸੇ ਤੁਸੀਂ ਪਿੱਛੇ ਜਾਉਗੇ, ਜਿਸ ਤਰ੍ਹਾਂ ਦੇ ਮੁਨੀ ਸਨ, ਜਿਸ ਤਰ੍ਹਾਂ ਦੇ ਸੰਗੀਤਕਾਰ ਸਨ, ਜਿਸ ਤਰ੍ਹਾਂ ਦੇ ਦਾਰਸ਼ਨਿਕ ਸਨ, ਜਿਸ ਤਰ੍ਹਾਂ ਦੇ ਫ਼ਿਲੌਸਫ਼ਰ ਸਨ, ਜਿਸ ਤਰ੍ਹਾਂ ਦੇ ਸੰਤ, ਜਿਸ ਤਰ੍ਹਾਂ ਦੇ ਮਹਾਂਪੁਰਸ਼ ਸਨ, ਅੱਜ ਨਹੀਂ ਹਨ। ਬਹੁਤ ਘਾਟ ਹੈ। ਜੈਸੇ ਜੈਸੇ ਅੱਗੇ ਜਾਉ, ਮੈਲ ਵਧਦੀ ਜਾ ਰਹੀ ਹੈ। ਇਸ ਨੂੰ ਇੰਝ ਵੀ ਲਈਏ ਕਿ ਪਹਾੜ ਦੇ ਵਿਚੋਂ ਇਕ ਨਿਰਮਲ ਝਰਨਾ ਨਿਕਲਿਆ, ਬਿਲਕੁਲ ਨਿਰਮਲ ਤੇ ਸਾਫ਼। ਗੰਗੋਤਰੀ ਨੂੰ ਲੈ ਲਉ, ਗੰਗਾ ਨੂੰ ਲੈ ਲਉ। ਜਿਥੋਂ ਨਿਕਲਦੀ ਹੈ, ਗੰਗੋਤਰੀ ਹੀ ਕਹਿੰਦੇ ਹਨ। ਬੜੀ ਨਿਰਮਲ, ਸਾਫ਼ ਤੇ ਸਵੱਛ, ਪਰ ਰਿਸ਼ੀਕੇਸ਼ ਤੱਕ ਪਹੁੰਚਦਿਆਂ ਪਹੁੰਚਦਿਆਂ ਕੁਝ ਮੈਲੀ ਹੋ ਜਾਂਦੀ ਹੈ। ਰਸਤੇ ਦੇ ਵਿਚ ਛੋਟੇ ਛੋਟੇ ਕਸਬੇ ਤੀਰਥ ਉਹਨਾਂ ਦੀ ਮੈਲ ਨਾਲ ਲਿਆ ਰਹੀ ਹੈ ਤੇ ਛੋਟੇ ਛੋਟੇ ਕਸਬਿਆਂ ਕਰਕੇ ਇਤਨੀ ਮੈਲੀ ਨਾ ਹੋਈ, ਪਰ ਜਦੋਂ ਵੱਡੇ ਸ਼ਹਿਰਾਂ ਨੂੰ ਛੂਹਣਾ ਸ਼ੁਰੂ ਕੀਤਾ ਤਾਂ ਗੰਗਾ ਦਾ ਵਿਸਥਾਰ ਹੋਇਆ। ਅੱਗੋਂ ਵਿਕਸਿਤ ਵਿਸਥਾਰੇ ਹੋਏ ਸ਼ਹਿਰਾਂ ਨਾਲ ਸੰਪਰਕ ਜੁੜਿਆ ਤੇ



ਸ਼ਹਿਰਾਂ ਦੀ ਸਾਰੀ ਗੰਦਗੀ ਉਸ ਵਿਚ ਮਿਲ ਗਈ। ਹੁਣ ਕਦੀ ਬੰਦਾ ਸੋਚ ਸਕਦਾ ਹੈ ਕਿ ਇਹ ਕਾਨ੍ਹਪੁਰ ਤੇ ਅਲਾਹਬਾਦ ਦੀ ਉਹੀ ਗੰਗਾ ਹੈ ਜਿਹੜੀ ਗੰਗੋਤਰੀ ਤੋਂ ਨਿਕਲੀ ਹੈ, ਨਿਰਮਲ, ਸਾਫ਼ ਸੁਥਰੀ।

ਇਸੇ ਤਰੀਕੇ ਨਾਲ ਜੇ ਥੋੜ੍ਹਾ ਜਿਹਾ ਪਿਛੇ ਚੱਲੇ ਜਾਈਏ। ਸਤਿਯੁਗ ਇਕ ਨਿਰਮਲ ਧਾਰਾ ਐਸੇ ਪਹਾੜ ਵਿਚੋਂ ਨਿਕਲਿਆ ਜੋ ਇਕ ਨਿਰਮਲ ਝਰਨਾ ਸੀ। ਇਹ ਵਗਦਾ-ਵਗਦਾ, ਸਮੇਂ ਦੀ ਧਾਰਾ ਵਹਿੰਦੀ ਵਹਿੰਦੀ ਇਤਨੀ ਮੈਲੀ ਹੋ ਗਈ ਹੈ ਕਿ ਹੁਣ ਸਵਾਇ ਮੈਲ ਤੋਂ ਹੋਰ ਕੁਝ ਵੀ ਨਹੀਂ ਹੈ। ਸਤਿਯੁਗ ਤੋਂ ਇਹ ਯਾਤਰਾ ਅਰੰਭ ਹੋਈ ਤੇ ਕਲਯੁਗ 'ਤੇ ਆ ਕੇ ਸਮਾਪਤ ਹੋਈ। ਸਤਿ ਤੋਂ ਅਰੰਭ ਹੋਈ ਤੇ ਕੂੜ ਅਤੇ ਤ੍ਰਿਸ਼ਨਾ 'ਤੇ ਖ਼ਤਮ ਹੋਈ। ਸਾਹਿਬ ਜੀ ਕਹਿੰਦੇ ਹਨ ਕਿ ਜੇ ਕਿਸੇ ਜ਼ਮਾਨੇ ਵਿਚ ਸੱਚ ਪ੍ਰਧਾਨ ਸੀ ਤਾਂ ਹੁਣ ਕੂੜ ਫਿਰ ਇਹ ਪ੍ਰਧਾਨ ਲੈ ਲਉ। ਹੁਣ ਕੂੜ ਪ੍ਰਧਾਨ ਹੈ। ਜਿਸ ਦੇ ਕੋਲ ਜਿਤਨਾ ਜ਼ਿਆਦਾ ਕੂੜ ਹੈ, ਜਿਸ ਦੇ ਕੋਲ ਜਿਤਨੇ ਜ਼ਿਆਦਾ ਝੂਠੇ ਪਦਾਰਥ ਹਨ, ਜਿਹਦੀ ਰਸਨਾ ਵਿਚ ਜਿੰਨਾ ਸੋਹਣਾ ਝੂਠ ਬੋਲਣ ਦਾ ਢੰਗ ਹੈ, ਜਿਸ ਦੇ ਕੋਲ ਜਿਤਨਾ ਜ਼ਿਆਦਾ ਝੂਠ ਦਾ ਪਸਾਰਾ ਹੈ, ਉਹ ਪ੍ਰਧਾਨ ਹੈ, ਮੁੱਖੀ ਹੈ, ਸਿਰਮੌਰ ਹੈ।

ਮੈਂ ਇਹ ਤਾਂ ਨਹੀਂ ਕਹਿੰਦਾ। ਚੱਲੋ ਮੱਸਿਆ ਦੀ ਰਾਤ ਨੂੰ ਚੰਦਰਮਾ ਨਹੀਂ ਹੁੰਦਾ ਪਰ ਤਾਰਿਆਂ ਦੀ ਰੋਸ਼ਨੀ ਤਾਂ ਹੈ। ਇਸ ਤਰ੍ਹਾਂ ਸਮਝ ਲਉ ਕਿ ਇਸ ਤਰ੍ਹਾਂ ਕਰੋੜਾਂ ਚੰਦਰਮਾਂ ਚੜ੍ਹੇ ਹਨ ਤੇ ਕਲਯੁਗ ਦੀ ਰਾਤ, ਮੱਸਿਆ ਦੀ ਰਾਤ, ਚੰਦਰਮਾ ਤਾਂ ਹੈ ਹੀ ਕੋਈ ਨਹੀਂ, ਸਿਰਫ ਤਾਰਿਆਂ ਦੀ ਟਿਮਟਮਾਹਟ ਹੈ। ਸਿਰਫ਼ ਮਾੜੀ ਮੋਟੀ ਤਾਰਿਆਂ ਦੀ ਝਲਕ ਹੈ। ਕਿਧਰੇ ਕੋਈ ਪਰਉਪਕਾਰੀ, ਕਿਧਰੇ ਕੋਈ ਸੇਵਕ, ਕਿਧਰੇ ਕੋਈ ਗਿਆਨੀ, ਕਿਧਰੇ ਕੋਈ ਇਕ ਅੱਧ ਬ੍ਰਹਮ ਗਿਆਨੀ, ਕਿਧਰੇ ਕੋਈ ਇਕ ਅੱਧ ਜਤੀਸ਼ਵਰ, ਤਪੀਸ਼ਵਰ, ਤਾਰਿਆਂ ਦੀ ਟਿਮਟਮਾਹਟ ਤਾਂ ਹੈ। ਐਸਾ ਨਹੀਂ ਆਖਿਆ ਜਾ ਸਕਦਾ ਕਿ ਰਾਤ ਬਿਲਕੁਲ ਰੌਸ਼ਨੀ ਤੋਂ ਬਿਨਾ ਹੋ ਗਈ ਹੈ। ਇੰਝ ਕਿਹਾ ਜਾ ਸਕਦਾ ਹੈ ਕਿ ਇਹ ਰਾਤ ਚੰਦਰਮਾ ਦੀ ਚਾਂਦਨੀ ਤੋਂ ਬਿਨਾਂ ਹੋ ਗਈ ਹੈ, ਪਰ ਇਹ ਨਹੀਂ ਆਖ ਸਕਦੇ ਕਿ ਇਹ ਰਾਤ ਬਿਲਕੁਲ ਰੌਸ਼ਨੀ ਤੋਂ ਰਹਿਤ ਹੋ ਗਈ ਹੈ। ਨਹੀਂ, ਤਾਰਿਆਂ ਦੀ ਜਗਮਗਾਹਟ ਹੈ। ਤਾਰਿਆਂ ਦੀ ਝਲਕ ਹੈ। ਕਿਧਰੇ ਕੋਈ ਪਰਉਪਕਾਰੀ, ਕਿਧਰੇ ਕੋਈ ਦਾਨੀ, ਕਿਧਰੇ ਕੋਈ ਗਿਆਨੀ, ਕਿਧਰੇ ਕੋਈ ਜਪੀਸ਼ਵਰ, ਕਿਧਰੇ ਕੋਈ ਤਪੀਸ਼ਵਰ ਦਿਖਾਈ ਦੇਂਦੇ ਹਨ। ਕਿਧਰੇ ਕੋਈ ਸਮਾਜ ਸੁਧਾਰਕ ਦਿਖਾਈ ਦੇਂਦੇ ਹਨ, ਪਰ ਮੈਂ ਮਾਫੀ ਪਹਿਲੇ ਮੰਗਾਂ, ਚੰਦਰਮਾ ਨਹੀਂ ਹੈ। ਤਾਰਿਆਂ ਦੀ ਜਗਮਗਾਹਟ, ਤਾਰਿਆਂ ਦੀ ਟਿਮਟਮਾਹਟ ਹੈ।

ਅਰਬਾਂ ਖਰਬਾਂ ਤਾਰੇ ਵੀ ਹੋਣ, ਇਕ ਚੰਦਰਮਾ ਦਾ ਮੁਕਾਬਲਾ ਨਹੀਂ ਜੋ ਰੌਸ਼ਨੀ ਕਰਦਾ ਹੈ। ਇਕ ਜੁੜੀ ਹੋਈ ਸੰਤ ਆਤਮਾ ਜਿਹੜਾ ਪ੍ਰਕਾਸ਼ ਮਨੁੱਖਤਾ ਦੇ ਵਿਚ ਛੋੜਦਾ ਹੈ, ਇਕ ਸੇਵਾ ਕਰਨ ਵਾਲਾ ਸੇਵਕ ਨਹੀਂ, ਇਕ ਦਾਨੀ ਨਹੀਂ ਛੋੜ ਸਕਦਾ। ਦਾਨੀ ਇਕ

ਚਮਕਦਾ ਹੋਇਆ ਤਾਰਾ ਹੈ, ਇਸ ਤੋਂ ਜ਼ਿਆਦਾ ਕੁਝ ਨਹੀਂ। ਸੇਵਕ, ਪਰਉਪਕਾਰੀ, ਇਸ ਤਰ੍ਹਾਂ ਦੇ ਹੋਰ ਬਹੁਤ ਸਾਰੇ। ਇਹ ਚਾਂਦਨੀ ਰਾਤ ਪੁੰਨਿਆ ਦੀ ਰਾਤ, ਮੱਸਿਆ ਦੀ ਰਾਤ ਵਿਚ ਬਦਲੀ। ਸਤਿਯੁਗ ਕਲਯੁਗ ਦੇ ਵਿਚ ਬਦਲਿਆ। ਸਤਿਯੁਗ ਤੋਂ ਯਾਤਰਾ ਅਰੰਭ ਹੋਵੇ ਤੇ ਕਲਯੁਗ 'ਤੇ ਸਮਾਪਤ ਹੋਵੇ ਤਾਂ ਇਹ ਇੰਝ ਹੋਇਆ ਜਿਵੇਂ ਰੌਸ਼ਨੀ ਤੋਂ ਗੱਲ ਅਰੰਭ ਹੋਈ ਤੇ ਹਨੇਰੇ 'ਤੇ ਖ਼ਤਮ ਹੋਈ। ਸੱਚ ਤੋਂ ਸ਼ੁਰੂ ਹੋਈ ਤੇ ਝੂਠ 'ਤੇ ਮੁੱਕੀ।

ਇਕ ਗੱਲ ਆਪ ਚੇਤੇ ਰੱਖਣਾ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਸਾਰੇ ਸ਼ਬਦ ਅਗੰਮੀ ਅਵਸਥਾ ਵਿਚ ਉਚਾਰਣ ਕੀਤੇ ਹੋਏ ਹਨ। ਅਗੰਮੀ ਵਿਚਾਰਾਂ ਹਨ। ਜਿਸ ਢੰਗ ਨਾਲ ਸੌਖਾ ਤੇ ਸਰਲ ਅਸੀਂ ਸਮਝ ਲੈਂਦੇ ਹਾਂ, ਇਤਨਾ ਨਹੀਂ ਹੈ। ਸੌਖਾ ਸ਼ਬਦ ਹੋ ਸਕਦਾ ਹੈ। ਸ਼ੈਲੀ ਨੂੰ ਸਮਝ ਲੈਣਾ, ਸ਼ਬਦਾਵਲੀ, ਵਿਆਕਰਣ ਨੂੰ ਸਮਝ ਲੈਣਾ ਸੌਖਾ ਹੈ ਪਰ ਭਾਵ ਨੂੰ ਸਮਝਣਾ ਔਖਾ ਹੈ। ਇਸ ਵਾਸਤੇ ਦੇਖਣ ਵਿਚ ਆਇਆ ਹੈ ਕਿ ਸਮੁੱਚੇ ਦੇਸ਼ ਵਿਚ ਜਿਤਨੇ ਵੇਦ ਹਨ, ਸ਼ਾਸਤਰੀ ਹਨ, ਵਿਆਕਰਣ ਦੇ ਜਿਤਨੇ ਪੰਡਿਤ ਹਨ, ਇਤਨੇ ਨਾਮ ਰੱਸੀਕ ਸੰਤ ਨਹੀਂ ਹਨ।

ਇਕ ਗੱਲ ਸਪੱਸ਼ਟ ਹੋ ਗਈ ਕਿ ਗਰੈਮਰ ਨੂੰ ਸਮਝਣ ਨਾਲੋਂ ਜੀਵਨ ਨੂੰ ਸਮਝਣਾ ਔਖਾ ਹੈ। ਸ਼ੈਲੀ ਸ਼ਬਦਾਵਲੀ ਨੂੰ ਸਮਝਣ ਨਾਲੋਂ ਆਪਣੇ ਮਨ ਨੂੰ ਸਮਝਣਾ ਔਖਾ ਹੈ। ਭਾਸ਼ਾ ਵਿਗਿਆਨੀ ਹੋ ਜਾਣਾ ਹੋਰ ਗੱਲ ਹੈ, ਆਤਮ ਗਿਆਨੀ ਹੋ ਜਾਣਾ ਹੋਰ ਗੱਲ ਹੈ ਅਤੇ ਭਾਸ਼ਾ ਦਾ ਗਿਆਨੀ ਵੀ ਹੋ ਜਾਣਾ ਬਹੁਤ ਔਖੀ ਗੱਲ ਨਹੀਂ ਹੈ। ਦੋ ਚਾਰ ਸਾਲ ਦੀ ਮਿਹਨਤ ਹੈ ਕਿ ਬੰਦੇ ਕੋਲ ਭਾਸ਼ਾ ਦਾ ਗਿਆਨ ਆ ਗਿਆ। ਭਾਸ਼ਾ ਦੀ ਸੂਝ ਸਮਝ ਆ ਗਈ। ਸ਼ੈਲੀ ਸ਼ਬਦਾਵਲੀ ਦੀ ਸਮਝ ਪੈ ਗਈ ਤੇ ਗਰੈਮਰ ਦਾ ਗਿਆਨੀ ਹੋ ਗਿਆ, ਪਰੰਤੂ ਆਤਮ ਗਿਆਨੀ ਨਹੀਂ ਹੈ। ਇਹਨੂੰ ਆਪਣੇ ਆਪ ਦਾ ਬੋਧ ਨਹੀਂ ਹੈ ਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਢੰਗ ਦੇ ਨਾਲ ਗਿਣਤੀ ਨਹੀਂ ਕੀਤੀ ਜਿਸ ਢੰਗ ਦੇ ਨਾਲ ਸਾਡੇ ਦੇਸ਼ ਦੇ ਕੁਝ ਪ੍ਰਾਚੀਨ ਲੋਕਾਂ ਨੇ ਕੀਤੀ ਹੈ। ਜੇਕਰ ਇਹ ਮੰਨ ਲਈਏ ਕਿ ਯੁੱਗ ਬਦਲ ਗਿਆ ਹੈ ਤਾਂ ਮਹਾਰਾਜ ਕਹਿੰਦੇ ਹਨ ਕਿ ਮੈਨੂੰ ਤਾਂ ਕੁਝ ਵੀ ਬਦਲਦਾ ਹੋਇਆ ਦਿਖਾਈ ਨਹੀਂ ਦੇਂਦਾ, ਕੁਝ ਵੀ ਨਹੀਂ ਬਦਲਿਆ। ਤੁਸੀਂ ਕਿਉਂ ਕਹਿ ਰਹੇ ਹੋ ਕਿ ਯੁੱਗ ਬਦਲ ਗਿਆ। ਇਹ ਪਾਵਨ ਪਵਿੱਤਰ ਵਾਕ ਰਾਮਕਲੀ ਰਾਗ ਦਾ ਹੈ, ਜਿਸ ਵਿਚ ਸਾਹਿਬ ਕਹਿੰਦੇ ਹਨ-

*ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥*
*ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥*

(ਅੰਗ ੯੦੨)

ਇਹ ਉਹੀ ਸੂਰਜ ਹੈ ਜੋ ਅਰਬਾਂ ਖਰਬਾਂ ਸਾਲ ਪਹਿਲੇ ਸੀ, ਉਹੀ ਚੰਦਰਮਾ ਹੈ, ਉਹੀ ਧਰਤੀ ਹੈ, ਉਹੀ ਪੰਜ ਤੱਤ ਹਨ। ਸਾਗਰ ਕੀ, ਇਹ ਧਰਤੀ ਵੀ ਉਹੀ ਹੈ, ਇਹ ਚੰਦਰਮਾ



ਵੀ ਉਹੀ ਹੈ, ਇਹ ਸੂਰਜ ਵੀ ਉਹੀ ਹੈ, ਇਹ ਤਾਰੇ ਵੀ ਲਗਪਗ ਉਹੀ ਹਨ।

*ਸਾ ਧਰਤੀ ਸੋ ਪਉਣੁ ਝੁਲਾਰੇ*

ਉਹੀ ਪਵਨ ਪਈ ਘੁੰਮਦੀ ਹੈ।

*ਜੁਗ ਜੀਅ ਖੇਲੇ ਥਾਵ ਕੈਸੇ॥*

(ਅੰਗ ੯੦੨)

ਇਹ ਜਿਹੜੇ ਜੀਵ ਹਨ, ਉਸ ਜ਼ਮਾਨੇ ਵਿਚ ਵੀ ਪੰਜ ਤੱਤਾਂ ਦੇ ਸਨ, ਅੱਜ ਵੀ ਪੰਜ ਤੱਤਾਂ ਦੇ ਹਨ। ਬਦਲਿਆ ਕੀ ਹੈ ਜੋ ਆਖ ਰਹੇ ਹੋ ਕਿ ਯੁਗ ਬਦਲਿਆ ਹੈ। ਕੀ ਬਦਲਿਆ ਹੈ ? ਸੂਰਜ ਬਦਲ ਗਿਆ? ਚੰਦਰਮਾ ਬਦਲ ਗਿਆ? ਜ਼ਮੀਨ ਬਦਲ ਗਈ? ਪਵਨ ਬਦਲ ਗਈ ਹੈ ਜਾਂ ਤਾਰੇ ਬਦਲ ਗਏ ਹਨ ? ਇਸ ਦਾ ਮਤਲਬ ਇਹ ਹੈ ਕਿ ਸੂਰਜ ਦੇ ਬਦਲਣ ਦੇ ਨਾਲ ਅਜੇ ਇਹ ਬਦਲਿਆ ਨਹੀਂ ਹੈ, ਉਹੀ ਹੈ। ਸੂਰਜ ਦੇ ਬਦਲਣ ਨਾਲ ਯੁੱਗ ਨਹੀਂ ਬਦਲਦਾ। ਹਾਲਾਤ ਬਦਲਣ ਦੇ ਨਾਲ ਯੁੱਗ ਨਹੀਂ ਬਦਲਦਾ। ਧਰਤੀ ਦੇ ਬਦਲਣ ਨਾਲ ਵੀ ਯੁੱਗ ਨਹੀਂ ਬਦਲਦਾ। ਯੁੱਗ ਬਦਲਦਾ ਹੈ ਮਨੁੱਖ ਦੇ ਬਦਲਣ ਨਾਲ। ਜਦ ਬੰਦਾ ਬਦਲਦਾ ਹੈ, ਯੁੱਗ ਬਦਲ ਜਾਂਦਾ ਹੈ। ਸਾਰੀ ਤਬਦੀਲੀ ਮਨੁੱਖ ਦੀ ਤਬਦੀਲੀ 'ਤੇ ਖੜੀ ਹੈ ਨਾ ਕਿ ਚੰਦਰਮਾ 'ਤੇ। ਵੈਸੇ ਤਾਂ ਦੇਖੀਏ ਚੰਦਰਮਾ ਪੂਰਨਮਾਸ਼ੀ ਦਾ ਘੱਟ ਘੱਟ ਕੇ ਵਧਿਆ ਹੈ, ਫਿਰ ਵੱਧ ਕੇ ਘਟਿਆ ਹੈ। ਇਹਦੀ ਤਬਦੀਲੀ ਰੋਜ਼ ਹੋ ਰਹੀ ਹੈ। ਨਾ ਚੰਦਰਮਾ ਦੀ ਤਬਦੀਲੀ ਤੇ ਨਾ ਸੂਰਜ ਦੀ ਤਬਦੀਲੀ ਦੇ ਉੱਤੇ ਯੁੱਗ ਦੀ ਤਬਦੀਲੀ ਹੈ। ਯੁੱਗ ਦੀ ਤਬਦੀਲੀ ਹੈ ਮਨੁੱਖ ਦੀ ਤਬਦੀਲੀ ਉੱਤੇ।

ਮਨੁੱਖ ਦੀ ਤਬਦੀਲੀ ਤੋਂ ਮੁਰਾਦ ਹੈ ਮਨੁੱਖ ਦੀ ਸੋਚਣੀ ਦੀ ਤਬਦੀਲੀ। ਮਨੁੱਖ ਦੇ ਵਿਚਾਰਾਂ ਦੀ ਤਬਦੀਲੀ। ਹੋਰ ਕੁਝ ਵੀ ਤਬਦੀਲੀ ਨਹੀਂ। ਆਕਾਰ ਦੀ ਤਬਦੀਲੀ ਨਾਲ ਨਹੀਂ। ਮਨੁੱਖ ਦੇ ਆਕਾਰ ਤਾਂ ਬਦਲਦੇ ਰਹੇ ਹਨ। ਜਿਹੜੇ ਬੱਚੇ ਰੋਜ਼ ਜਨਮ ਲੈ ਰਹੇ ਹਨ, ਲੱਖਾਂ ਦੀ ਗਿਣਤੀ ਵਿਚ ਨਵਾਂ ਆਕਾਰ ਲੈ ਕੇ ਆ ਰਹੇ ਹਨ। ਨਵੇਂ ਨੈਣ ਤੇ ਨਕਸ਼ ਲੈ ਕੇ ਆ ਰਹੇ ਹਨ। ਸਭ ਕੁਝ ਤਾਂ ਨਵਾਂ ਲੈ ਕੇ ਆ ਰਹੇ ਹਨ, ਪਰ ਮੈਂ ਅਰਜ਼ ਕਰਾਂ, ਇਸ ਦੀ ਗੱਲ ਨਹੀਂ ਹੈ, ਗੱਲ ਹੈ ਸੋਚਣੀ ਦੀ, ਗੱਲ ਹੈ ਵਿਚਾਰਾਂ ਦੀ। ਆਦੀ ਮਨੁੱਖ ਐਸਾ ਧਰਤੀ 'ਤੇ ਆਇਆ, ਜਿਵੇਂ ਜੀਵਨ ਮਾਤਾ ਦੇ ਗਰਭ ਵਿਚ ਆਇਆ। ਕੇਵਲ ਮਾਤਾ ਦੇ ਗਰਭ ਵਿਚ ਜੋ ਬੱਚਾ ਹੈ, ਇਕ ਤਾਂ ਉਸ ਨੂੰ ਰਿਜ਼ਕ ਦੀ ਕੋਈ ਚਿੰਤਾ ਨਹੀਂ। ਪ੍ਰਕਿਰਤੀ ਹੀ ਉਸ ਨੂੰ ਰਿਜ਼ਕ ਪਹੁੰਚਾ ਰਹੀ ਹੈ। ਮੂਲ ਚਿੰਤਾ ਕਾਹਦੀ ਹੈ ਰਿਜ਼ਕ ਦੀ, ਜਦ ਕਿ ਗੁਰਬਾਣੀ ਜ਼ੋਰ ਦੇ ਕੇ ਕਹਿੰਦੀ ਹੈ-

*ਨਾ ਕਰਿ ਚਿੰਤ ਚਿੰਤਾ ਹੈ ਕਰਤੇ॥*

(ਅੰਗ ੧੦੭੦)

ਸਾਹਿਬ ਸਾਫ ਕਹਿੰਦੇ ਹਨ-

*ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥*

(ਅੰਗ ੪੬੭)

ਕਿਰਤ ਦੀ ਚਿੰਤਾ ਕਰਤੇ ਨੂੰ ਹੋਣੀ ਚਾਹੀਦੀ ਹੈ। ਸਾਰਾ ਜਗਤ ਤੇ ਜੀਵ ਉਸ ਕਰਤੇ ਦੀ ਕਿਰਤ ਹੈ ਤੇ ਕਰਤੇ ਨੂੰ ਚਿੰਤਾ ਵੀ ਹੈ ਕਿ ਜੀਵਾਂ ਨੂੰ ਮੈਂ ਕਿਵੇਂ ਰੱਖਣਾ ਹੈ। ਇਹਨਾਂ ਨੂੰ ਰੋਜ਼ੀ ਕਿਵੇਂ ਦੇਣੀ ਹੈ। ਕਿਸ ਢੰਗ ਨਾਲ ਦੇਣੀ ਹੈ। ਮਹਾਰਾਜ ਕਹਿੰਦੇ ਹਨ ਕਿ ਹੋਰ ਕੋਈ ਚਿੰਤਾ ਕਰਨੀ ਹੈ ਤਾਂ ਕਰ ਲੈ, ਪਰ ਰੋਜ਼ੀ ਦੀ ਚਿੰਤਾ ਨਹੀਂ ਕਰਨੀ। ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ ਬੱਚੇ ਦਾ ਜਨਮ ਤਾਂ ਮੈਂ ਬਾਅਦ ਵਿਚ ਦੇਖਦਾ ਹਾਂ, ਮਾਂ ਦੇ ਅਸਥਨਾਂ ਵਿਚ ਦੁੱਧ ਪਹਿਲੇ ਦੇਖਦਾ ਹਾਂ। ਸ਼ੇਖ਼ ਸਾਅਦੀ ਕਹਿੰਦਾ ਹੈ ਕਿ ਰਿਜ਼ਕ ਪਹਿਲੇ, ਜਨਮ ਬਾਅਦ ਵਿਚ। ਰੋਜ਼ੀ ਤਾਂ ਪਹਿਲੇ ਹੀ ਮੁਹੱਈਆ ਹੈ। ਐ ਬੰਦੇ ! ਤੂੰ ਇਥੋਂ ਸਿਖਸ਼ਾ ਕਿਉਂ ਨਹੀਂ ਲੈਂਦਾ? ਇਥੋਂ ਗਿਆਨ ਕਿਉਂ ਨਹੀਂ ਲੈਂਦਾ। ਰੋਜ਼ੀ ਦੀ ਚਿੰਤਾ ਮਨੁੱਖ ਨੂੰ ਇਤਨਾ ਨਿਢਾਲ ਕਰ ਦੇਂਦੀ ਹੈ, ਬੇਹਾਲ ਕਰ ਦੇਂਦੀ ਹੈ ਕਿ ਰਾਜ਼ਿਕ ਰਹੀਮ ਨੂੰ ਯਾਦ ਕਰਨਾ ਔਖਾ ਹੋ ਜਾਂਦਾ ਹੈ ਤੇ ਰਾਜ਼ਿਕ ਰਹੀਮ ਨਾਲ ਜੁੜਨਾ ਵੀ ਔਖਾ ਹੋ ਜਾਂਦਾ ਹੈ।

ਸੰਖੇਪ ਵਿਚ ਮੈਂ ਅਰਜ਼ ਕਰਾਂ। ਮਾਤਾ ਦੇ ਗਰਭ ਵਿਚ ਇਹ ਬੱਚਾ ਜੋ ਮਾਂ ਖਾ ਰਹੀ ਹੈ, ਉਹਦੇ ਖਾਧੇ ਹੋਏ ਦਾ ਸੂਖਸ਼ਮ ਅੰਸ਼ ਉਸ ਬੱਚੇ ਨੂੰ ਮਿਲ ਰਿਹਾ ਹੈ। ਉਸੇ ਨਾਲ ਹੀ ਬੱਚਾ ਪਲ ਰਿਹਾ ਹੈ। ਮਾਂ ਸਵਾਸ ਪਈ ਲੈਂਦੀ ਹੈ ਤਾਂ ਉਹ ਵੀ ਸਵਾਸ ਪਿਆ ਲੈਂਦਾ ਹੈ। ਨਾ ਹੀ ਕਿਸੇ ਪ੍ਰਕਾਰ ਦੀ ਕੋਈ ਜ਼ਿੰਮੇਵਾਰੀ, ਨਾ ਹੀ ਕਿਸੇ ਪ੍ਰਕਾਰ ਦੀ ਕੋਈ ਚਿੰਤਾ। ਜੀਵਨ ਮਹਾਨ ਹੁੰਦਿਆਂ ਹੋਇਆਂ ਵੀ ਗਰਭ ਦਾ ਫਿਰ ਵੀ ਤੁੱਛ ਹੈ, ਮਾਮੂਲੀ ਹੈ, ਉਪਮਾ ਕਰਨ ਯੋਗ ਨਹੀਂ ਹੈ। ਇਸ ਕਰਕੇ ਇਤਿਹਾਸ ਦੇ ਵਿਚ ਗਰਭ ਕਾਲ ਦੇ ਬੱਚੇ ਨਹੀਂ ਆਉਂਦੇ। ਇਹਨਾਂ ਦਾ ਕੋਈ ਇਤਿਹਾਸ ਨਹੀਂ ਲਿਖਿਆ ਜਾਂਦਾ। ਕਾਰਣ ਕਿ ਸਾਰੇ ਬੱਚੇ ਇਕੋ ਅਵਸਥਾ ਵਿਚ ਹੁੰਦੇ ਹਨ। ਸਾਰੇ ਹੀ ਬ੍ਰਹਮ ਗਿਆਨੀ ਹਨ, ਸਾਰੇ ਹੀ ਸੰਤੋਖੀ ਹਨ, ਸਾਰੇ ਹੀ ਇਕਾਗਰ ਹਨ। ਸਾਰੇ ਹੀ ਅਨੰਦ ਦੇ ਵਿਚ ਹਨ ਤੇ ਅਨੰਦ ਇਕਾਗਰਤਾ ਵਿਚ ਹੈ। ਕਦੀ ਕਦੀ ਜਦ ਬਾਣੀ ਦਾ ਪਾਠ ਕਰਦੇ ਹਾਂ ਤਾਂ ਰੱਸ ਬਣ ਜਾਂਦਾ ਹੈ। ਪਤਾ ਹੈ ਕਿਉਂ ਇਕਾਗਰ ਹੋ ਜਾਂਦਾ ਹੈ ਮਨ? ਕਿਉਂਕਿ ਮਨ ਇਕ ਹੋ ਜਾਂਦਾ ਹੈ ਤੇ ਜਿਥੇ ਮਨ ਇਕ ਹੋ ਗਿਆ, ਮਨ ਮਿੱਟ ਗਿਆ, ਉਥੇ ਬਾਣੀ ਹੀ ਬਾਣੀ ਰਹਿ ਗਈ, ਰੱਸ ਹੀ ਰੱਸ ਰਹਿ ਜਾਂਦਾ ਹੈ।

ਆਪ ਇਤਨਾ ਜ਼ਰੂਰ ਵਿਚਾਰਨਾ ਕਿ ਮਨ ਦੀ ਇਕਾਗ੍ਰਤਾ ਦਾ ਮਤਲਬ ਕੀ ਹੈ? ਮਨ ਦਾ ਇਕ ਹੋਣਾ, ਮਨ ਦਾ ਮਿੱਟ ਜਾਣਾ, ਮਨ ਦਾ ਦੋ ਤਿੰਨ ਹੋ ਜਾਣਾ, ਚਾਰ ਪੰਜ ਹੋਣਾ, ਮਨ ਦਾ ਖਿਲਰ ਜਾਣਾ। ਮਨ ਜੀਵਨ ਹੈ ਤੇ ਮਨ ਦਾ ਇਕ ਹੋ ਜਾਣਾ, ਮਨ ਦਾ ਮਿਟ ਜਾਣਾ ਹੈ। ਮਨ ਖਿਲ ਜਾਏ ਜਾਂ ਅੱਗੇ ਚਲਾ ਜਾਂਦਾ ਹੈ ਜਾਂ ਪਿੱਛੇ ਚਲਾ ਜਾਂਦਾ ਹੈ ਜਾਂ ਭੂਤਕਾਲ ਵਿਚ ਚਲਾ ਜਾਂਦਾ ਹੈ ਜਾਂ ਭਵਿੱਖ ਵਿਚ ਚਲਾ ਜਾਂਦਾ ਹੈ। ਜੇਕਰ ਕੋਈ ਆਖੇ ਮੇਰਾ ਮਨ ਇਕਾਗਰ



ਨਹੀਂ ਹੋ ਰਿਹਾ ਤਾਂ ਇਹਨੂੰ ਕਹਿਣਾ ਪਾਏਗਾ ਕਿ ਜਾਂ ਤੂੰ ਪਿੱਛੇ ਚਲਾ ਗਿਆ ਜਾਂ ਤੂੰ ਅੱਗੇ ਚਲਾ ਗਿਆ, ਹੋਰ ਕੋਈ ਮਤਲਬ ਨਹੀਂ।

ਬੰਦੇ ਦੇ ਇਕਾਗਰ ਨਾ ਹੋਣ ਦਾ ਮਤਲਬ ਕੀ ਹੈ? ਜਾਂ ਤੇ ਉਹ ਪਿਛਲੀਆਂ ਯਾਦਾਂ ਵਿਚ ਚਲਾ ਗਿਆ ਜਾਂ ਅੱਗੇ ਦੀ ਚਿੰਤਾ ਵਿਚ ਚਲਾ ਗਿਆ। ਹੋਰ ਕੀ ਹੈ ? ਕੁਛ ਵੀ ਨਹੀਂ। ਜੇਕਰ ਅੱਗੇ ਦੀ ਚਿੰਤਾ ਹੈ ਤਾਂ ਬੰਦਾ ਚਿੰਤਾ ਵਿਚ ਲੀਨ ਹੈ, ਭਾਵੇਂ ਹੱਥ ਵਿਚ ਗੁਟਕਾ ਹੈ, ਰੱਸ ਨਹੀਂ ਬਣੇਗਾ। ਬੰਦਾ ਪਿਛਲੇ ਦੀਆਂ ਯਾਦਾਂ ਵਿਚ ਲੀਨ ਹੈ, ਭਾਵੇਂ ਹੱਥ ਵਿਚ ਗੁਟਕਾ ਹੈ, ਰੱਸ ਨਹੀਂ ਬਣੇਗਾ। ਨਾ ਭੂਤਕਾਲ ਦੀਆਂ ਯਾਦਾਂ, ਨਾ ਭਵਿੱਸ਼ ਦੀ ਚਿੰਤਾ। ਮਨ ਇਕ ਹੋ ਗਿਆ। ਮਨ ਦਾ ਇਕ ਹੋਣਾ, ਮਨ ਦਾ ਮਿੱਟ ਜਾਣਾ। ਇਹ ਮਿਟਿਆ ਹੋਇਆ ਮਨ ਉਸ ਬੱਚੇ ਕੋਲ ਹੈ ਜੋ ਮਾਤਾ ਦੇ ਗਰਭ ਵਿਚ ਹੈ। ਜਿਥੇ ਮਨ ਮਿੱਟ ਜਾਂਦਾ ਹੈ, ਉਥੇ ਆਤਮਿਕ ਰੱਸ ਹੈ। ਜਿਥੇ ਮਨ ਮਿੱਟ ਜਾਂਦਾ ਹੈ, ਉਥੇ ਅਨੰਦ ਹੈ। ਜਿਥੇ ਮਨ ਮਿਟ ਜਾਂਦਾ ਹੈ ਉਥੇ ਬ੍ਰਹਮ ਪ੍ਰਕਾਸ਼ ਹੈ ਅਤੇ ਜਿਥੇ ਵੀ ਮਨ ਖਿੱਲਰ ਜਾਏ, ਪਿੱਛੇ ਚਲਾ ਜਾਏ, ਅੱਗੇ ਚਲਾ ਜਾਏ ਤਾਂ ਅੰਧਕਾਰ ਹੋ ਜਾਂਦਾ ਹੈ, ਪ੍ਰਕਾਸ਼ ਨਹੀਂ ਰਹਿੰਦਾ। ਅਨੰਦ ਦੁੱਖ ਦੇ ਵਿਚ ਬਦਲ ਜਾਂਦਾ ਹੈ। ਨਿਰਮਲਤਾ ਮਲੀਨਤਾ ਦੇ ਵਿਚ ਬਦਲ ਜਾਂਦੀ ਹੈ। ਸੁੱਖ ਦੁੱਖ ਦੇ ਵਿਚ ਬਦਲ ਜਾਂਦੇ ਹਨ ਅਤੇ ਸਕੂਨ ਬੇਚੈਨੀਆਂ ਵਿਚ ਬਦਲ ਜਾਂਦੇ ਹਨ। ਹੋਰ ਵਿਚਾਰ ਕਰਨਾ। ਜਿਹੜਾ ਜਿਤਨਾ ਪਿੱਛੇ ਚਲਾ ਜਾਏਗਾ, ਉਤਨਾ ਦੁੱਖੀ ਹੋਵੇਗਾ। ਜਿਹੜਾ ਜਿਤਨਾ ਅੱਗੇ ਚਲਾ ਜਾਏਗਾ, ਉਤਨਾ ਦੁੱਖੀ ਹੋਵੇਗਾ। ਜੀਉਂਦਾ ਅੱਜ ਪਿਆ ਹੈ ਤੇ ਅੱਗੇ ਸੌ ਸਾਲ ਦੀ ਚਿੰਤਾ ਹੈ-

*ਸਾਮਾਨ ਸੌ ਬਰਸ ਕਾ ਪਲ ਕੀ ਖ਼ਬਰ ਨਹੀਂ।*

ਸੌ ਸਾਲ ਦੀ ਚਿੰਤਾ ਸਹੇੜੀ ਬੈਠਾ ਹੈ। ਸੱਤ ਪੀੜ੍ਹੀਆਂ ਦੀ ਚਿੰਤਾ, ਅੱਗੇ ਦੀ ਜਾਂ ਫਿਰ ਪਿੱਛੇ ਦੀਆਂ ਯਾਦਾਂ, ਇਹ ਇਤਨਾ ਬੋਝ ਬਣ ਜਾਂਦੀਆਂ ਹਨ ਕਿ ਜੇਕਰ ਗੁਟਕਾ ਹੱਥ ਵਿਚ ਹੈ ਅਤੇ ਰੱਸ ਨਹੀਂ ਬਣਿਆ ਤਾਂ ਸਮਝ ਲੈਣਾ ਕਿ ਮਨ ਪਿੱਛੇ ਚਲਾ ਗਿਆ ਜਾਂ ਅੱਗੇ ਚਲਾ ਗਿਆ, ਹੋਰ ਕੋਈ ਮਤਲਬ ਨਹੀਂ ਹੈ। 99 ਫ਼ੀਸਦੀ ਬੰਦਿਆਂ ਦਾ ਮਨ ਜਾਂ ਅੱਗੇ ਜਾਂਦਾ ਹੈ ਜਾਂ ਪਿੱਛੇ ਜਾਂਦਾ ਹੈ। ਕਦੀ ਦੇਖਣਾ ਅਤੇ ਆਪਣੇ ਨਾਲ ਬੈਠੇ ਪਾਠ ਕਰਨ ਵਾਲੇ ਉਹਨਾਂ ਕੋਲੋਂ ਵੀ ਪੁੱਛ ਲੈਣਾ, ਉਹ ਜਾਂ ਅੱਗੇ ਚਲੇ ਗਏ ਜਾਂ ਪਿੱਛੇ ਚਲੇ ਗਏ। ਜਿਹੜੇ ਸੰਗਤ ਵਿਚ ਬੈਠੇ ਹੁੰਦੇ ਹਨ, ਕਥਾ ਕੀਰਤਨ ਸੁਣਦੇ ਪਏ ਹੁੰਦੇ ਹਨ, ਗੁਸਤਾਖ਼ੀ ਮਾਫ਼, ਜਾਂ ਉਹ ਅੱਗੇ ਚਲੇ ਜਾਂਦੇ ਹਨ ਜਾਂ ਪਿੱਛੇ ਚਲੇ ਜਾਂਦੇ ਹਨ। ਜਿਥੇ ਬੈਠੇ ਹਨ, ਉਥੇ ਨਹੀਂ ਹੁੰਦੇ। ਉਥੇ ਹੋਣ ਦਾ ਮਤਲਬ ਹੈ ਮਨ ਇਕ ਹੋ ਗਿਆ। ਜੇਕਰ ਮਨ ਇਕ ਹੋ ਗਿਆ ਤਾਂ ਰੱਸ ਬਣ ਜਾਂਦਾ ਹੈ, ਸਵਾਦ ਬਣ ਜਾਂਦਾ ਹੈ, ਅਨੰਦ ਬਣ ਜਾਂਦਾ ਹੈ। ਮਨ ਦੇ ਮਿਟਦਿਆਂ ਹੀ ਆਤਮ ਪ੍ਰਕਾਸ਼ ਬਣ ਜਾਂਦਾ ਹੈ।

ਸਾਗਰ ਦੀ ਉਛਾਲੀ ਹੋਈ ਅਵਸਥਾ ਨੂੰ ਤੂਫ਼ਾਨ ਕਹਿੰਦੇ ਹਨ। ਆਤਮਾ ਦੀ ਉਛਲੀ ਹੋਈ ਅਵਸਥਾ ਨੂੰ ਮਨ ਕਹਿੰਦੇ ਹਨ। ਮਨ ਦਾ ਇਕ ਹੋ ਜਾਣਾ ਤੂਫ਼ਾਨ ਮਿੱਟ ਗਿਆ, ਸ਼ਾਂਤ

ਹੋ ਗਿਆ। ਭਵਿੱਸ਼ ਦੀ ਬਹੁਤ ਵੱਡੀ ਚਿੰਤਾ ਬੰਦੇ ਕੋਲੋਂ ਬਹੁਤ ਵੱਡੇ ਵੱਡੇ ਅਨਰਥ ਕਰਾਉਂਦੀ ਹੈ ਤੇ ਜਿਹੜਾ ਬਹੁਤ ਪਿੱਛੇ ਚਲਾ ਜਾਏ, ਬਹੁਤ ਪਿਛੇ ਦਾ ਮਤਲਬ ਹੈ ਪਸ਼ੂ ਹੋ ਜਾਏਗਾ ਤੇ ਬਹੁਤ ਪਿਛੇ ਪਸ਼ੂ ਦੀ ਜ਼ਿੰਦਗੀ ਸੀ। ਆਖ਼ਰ ਇਹ ਪਸ਼ੂ ਹੋ ਜਾਏਗਾ। ਮਨ ਦਾ ਮਿੱਟ ਜਾਣਾ, ਮਨ ਦਾ ਇਕ ਹੋਣਾ, ਮਨ ਦੀ ਇਕਾਗਰਤਾ ਦਾ ਹੋਰ ਕੋਈ ਮਤਲਬ ਨਹੀਂ ਹੈ। ਮਿੱਟਿਆ ਹੋਇਆ ਮਨ ਸੀ ਮਾਤਾ ਦੇ ਗਰਭ ਵਿਚ। ਬੱਚੇ ਦੀ ਕੋਈ ਸੋਚਣੀ ਨਹੀਂ ਸੀ। ਕੋਈ ਵਿਚਾਰ ਨਹੀਂ ਸਨ। ਕੋਈ ਫੁਰਨੇ ਨਹੀਂ ਸਨ। ਕੋਈ ਭਵਿੱਖ ਦੀ ਚਿੰਤਾ ਨਹੀਂ ਸੀ ਅਤੇ ਕੋਈ ਭੂਤਕਾਲ ਦੀਆਂ ਯਾਦਾਂ ਨਹੀਂ ਸਨ। ਮਨ 'ਤੇ ਕੋਈ ਬੋਝ ਨਹੀਂ, ਮਨ ਤਾਂ ਇਕਾਗਰ ਹੈ ਅਤੇ ਬ੍ਰਹਮਾ ਅਨੰਦ ਹੈ। ਸਾਡੇ ਦੇਸ਼ ਦੇ ਰਿਸ਼ੀ ਮੁਨੀਆਂ ਨੇ ਇਸ ਢੰਗ ਨਾਲ ਮੰਨਿਆ ਹੈ ਕਿ ਮਾਤਾ ਦੇ ਗਰਭ ਵਿਚ ਹਰ ਬੰਦਾ, ਹਰ ਬੱਚਾ ਭਗਵਾਨ ਹੈ। ਮਰਣ ਲੱਗਿਆਂ ਤਕਰੀਬਨ-ਤਕਰੀਬਨ ਹਰ ਇਕ ਸ਼ੈਤਾਨ ਹੈ। ਗੁਸਤਾਖ਼ੀ ਮਾਫ਼, ਮੌਤ ਦੇ ਮੂੰਹ ਵਿਚ ਜਾਂਦਿਆਂ ਜਾਂਦਿਆਂ ਸ਼ੈਤਾਨ ਹੋ ਗਿਆ, ਜਦ ਕਿ ਇਹ ਪਹਿਲੇ ਭਗਵਾਨ ਸੀ। ਭਗਵਾਨ ਸ਼ੈਤਾਨ ਹੋ ਗਿਆ।

ਯਾਤਰਾ ਤਾਂ ਚੱਲੋ ਇੰਝ ਚਾਹੀਦੀ ਸੀ ਕਿ ਜੇਕਰ ਕੋਈ ਸ਼ੈਤਾਨ ਸੀ, ਭਗਵਾਨ ਹੋਵੇ। ਭਗਵਾਨ ਸ਼ੈਤਾਨ ਹੋ ਗਿਆ। ਗੁਸਤਾਖ਼ੀ ਮਾਫ਼, ਇਤਨਾ ਇਕਾਗਰ, ਇਤਨਾ ਸਕੂਨ, ਇਤਨਾ ਰੱਸ, ਇਤਨਾ ਅਨੰਦ ਤੇ ਹੁਣ ਮਰਦਿਆਂ ਹੋਇਆਂ ਇਤਨਾ ਦੁੱਖ, ਇਤਨੀ ਚਿੰਤਾ, ਇਤਨੀ ਬੇਜ਼ਾਰੀ, ਇਤਨੀ ਬੈਚੈਨੀ, ਇਤਨੀ ਪ੍ਰੇਸ਼ਾਨੀ। ਜਦ ਇਹ ਗਰਭ ਕਾਲ ਵਿਚ ਸੀ ਅਤੇ ਜਦ ਹੁਣ ਇਹ ਮਰ ਰਿਹਾ ਹੈ, ਜ਼ਮੀਨ ਅਸਮਾਨ ਦਾ ਅੰਤਰ ਹੈ ਤੇ ਇਸ ਵਾਸਤੇ ਕਹਿੰਦੇ ਹਨ ਗਰਭ ਕਾਲ ਦੀ ਅਵੱਸਥਾ ਨੂੰ ਪ੍ਰਾਪਤ ਕਰ ਲੈਣਾ ਮਾਨੋ ਸਤਿਯੁਗ ਨੂੰ ਪ੍ਰਾਪਤ ਕਰ ਲਿਆ। ਫੇਰ ਉਹ ਜ਼ਿੰਦਗੀ ਲੱਭ ਲਈ ਹੈ, ਪਰ ਜਿਹੜਾ ਉਸ ਜ਼ਿੰਦਗੀ ਨੂੰ ਲੱਭ ਲਏ ਬੱਸ ਕਹਿੰਦੇ ਹਨ ਯਾਤਰਾ ਸਫਲ ਹੋ ਗਈ। ਸੰਸਾਰ 'ਤੇ ਆਇਆ ਸਫਲ ਹੋਇਆ।

ਇਹ ਝਲਕ ਜੋ ਮਾਤਾ ਦੇ ਗਰਭ ਵਿਚ ਪਰਮ ਅਨੰਦ ਦੀ ਹੈ, ਇਹ ਪ੍ਰਭੂ ਦੀ ਇਕ ਦਇਆ ਹੈ, ਮਨੁੱਖ ਦੀ ਕੋਈ ਸਾਧਨਾ ਨਹੀਂ ਹੈ, ਕੋਈ ਤਪੱਸਿਆ ਨਹੀਂ ਹੈ। ਸੁਭਾਵਕ ਦੇਣ ਹੈ ਇਹ ਪ੍ਰਮਾਤਮਾ ਦੀ ਬਣਾਈ ਹੋਈ ਪ੍ਰਕਿਰਤੀ ਦੇ ਵਿਚ। ਅਧਰਮੀ ਮਨੁੱਖ ਦੀ ਦੁਨੀਆਂ ਵਿਚ ਦੇਖਿਆ ਜਾਂਦਾ ਹੈ ਕਿ ਜਿਹੜੀ ਚੀਜ਼ ਬਿਨਾਂ ਸਾਧਨਾ ਤੋਂ, ਬਿਨਾਂ ਮਿਹਨਤ ਤੋਂ ਮਿਲ ਜਾਏ, ਮੁਫ਼ਤ ਮਿਲ ਜਾਏ, ਬਿਨਾਂ ਹਰਕਤ ਤੇ ਮਿਹਨਤ ਕੀਤਿਆਂ ਮਿਲ ਜਾਏ, ਮਨੁੱਖ ਇਸ ਦੀ ਕਦਰ ਨਹੀਂ ਕਰਦਾ। ਜਿਤਨੀ ਬੰਦਾ ਧਨ ਦੀ ਕਦਰ ਕਰਦਾ ਹੈ, ਯਕੀਨ ਜਾਣੋ ਉਤਨੀ ਜ਼ਿੰਦਗੀ ਦੀ ਕਦਰ ਨਹੀਂ ਕਰਦਾ। ਇਕ ਬੰਦਾ ਸ਼ਰਾਬ ਪੀ ਰਿਹਾ ਹੈ, ਜ਼ਹਿਰ ਪੀ ਰਿਹਾ ਹੈ। ਇਸ ਜੀਵਨ ਨੂੰ ਜ਼ਹਿਰ ਦੇ ਰਿਹਾ ਹੈ। ਇਹ ਤਾਂ ਤਰ੍ਹਾਂ ਤਰ੍ਹਾਂ ਦੇ ਰੋਗ ਪੈਦਾ ਕਰੇਗੀ। ਤਰ੍ਹਾਂ ਤਰ੍ਹਾਂ ਦੇ ਅਨਰਥ ਪੈਦਾ ਕਰੇਗੀ। ਦੁੱਖ ਤਾਂ ਜ਼ਿਆਦਾ ਖਾਣੇ ਹਨ। ਇਹ ਵੀ ਸਰੀਰ ਤੇ ਜ਼ੁਲਮ ਪਿਆ ਕਰਦਾ ਹੈ। ਗੁਨਾਹ ਪਿਆ ਕਰਦਾ ਹੈ। ਪਾਪ ਪਿਆ ਕਰਦਾ ਹੈ। ਪਤਾ ਨਹੀਂ ਇਹ ਕਿਤਨੇ ਰੋਗ ਪੈਦਾ ਕਰੇਗਾ। ਕਾਰਣ ਹੈ ਧਨ ਮਿਹਨਤ ਨਾਲ ਕਮਾਇਆ ਹੈ। ਧਨ ਦੀ ਕਦਰ ਹੈ।



ਜੀਵਨ ਤਾਂ ਮਿਲ ਗਿਆ, ਜਨਮ ਤਾਂ ਮਿਲ ਗਿਆ, ਨਾ ਕੋਈ ਹਰਜਾਨਾ ਦਿੱਤਾ, ਨਾ ਕੋਈ ਮਿਹਨਤ ਕੀਤੀ ਤੇ ਜੀਵਨ ਦੀ ਕਦਰ ਨਹੀਂ, ਜ਼ਿੰਦਗੀ ਦੀ ਕਦਰ ਨਹੀਂ। ਜ਼ਿੰਦਗੀ ਨੇ ਮਿਹਨਤ ਕਰਕੇ ਜੋ ਕੁਝ ਇਕੱਠਾ ਕੀਤਾ ਹੈ, ਉਹਦੀ ਕਦਰ ਹੈ। ਇਸ ਵਾਸਤੇ ਰਾਜਸਥਾਨ ਵਿਚ ਆਮ ਕਹਾਵਤ ਹੈ ਬਈ ਚਮੜੀ ਜਾਏ ਦਮੜੀ ਨਾ ਜਾਏ। ਜਾਂਦੀ ਹੈ ਇਹ ਚਮੜੀ ਜਾਏ, ਜਾਂਦੀ ਹੈ ਜ਼ਿੰਦਗੀ ਤੇ ਜਾਏ, ਐਵੇਂ ਮਿਲੀ ਹੈ। ਜਾਂਦੀ ਹੈ ਤਾਂ ਜਾਵੇ ਪਰ ਦਮੜੀ ਨਹੀਂ ਜਾਣੀ ਚਾਹੀਦੀ। ਦਮੜੀਆਂ ਦੀ ਖ਼ਾਤਰ ਬੰਦਾ ਰੋ ਰਿਹਾ ਸੀ। ਹੱਦ ਹੋ ਗਈ। ਜ਼ਿੰਦਗੀ ਤੋਂ ਵੀ ਕੀਮਤੀ ਕੋਈ ਹੋਰ ਹੈ। ਜ਼ਿੰਦਗੀ ਨੂੰ ਧਨ ਤੋਂ ਕੁਰਬਾਨ ਨਹੀਂ ਕੀਤਾ ਜਾ ਸਕਦਾ। ਧਨ ਜੀਵਨ ਤੋਂ ਕੁਰਬਾਨ ਕੀਤਾ ਜਾ ਸਕਦਾ ਹੈ। ਇਹ ਤਾਂ ਜ਼ਿੰਦਗੀ ਕੁਰਬਾਨ ਹੋ ਰਹੀ ਹੈ। ਪਦਾਰਥ ਜੀਵਨ ਤੋਂ ਕੁਰਬਾਨ ਕੀਤੇ ਜਾ ਸਕਦੇ ਹਨ, ਜੀਵਨ ਪਦਾਰਥਾਂ ਤੋਂ ਕੁਰਬਾਨ ਨਹੀਂ ਕੀਤਾ ਜਾ ਸਕਦਾ।

ਖ਼ੈਰ ! ਫਿਰ ਮੈਂ ਅਰਜ਼ ਕਰਾਂ। ਮਾਤਾ ਦੇ ਗਰਭ ਵਿਚ ਇਹ ਬੱਚਾ ਪ੍ਰਕਿਰਤੀ ਰੂਪ ਦੇ ਵਿਚ ਹੈ। ਮਨ ਦੇ ਖਿੰਡਾਉ ਦਾ ਕੋਈ ਸਾਧਨ ਵੀ ਨਹੀਂ ਹੈ। ਇੰਦਰੀਆਂ ਦੇ ਤਮਾਮ ਦਵਾਰ ਬੰਦ ਹਨ। ਮਾਂ ਦੀ ਕੁੱਖ ਤੋਂ ਬਾਅਦ ਇਹ ਧਰਤੀ ਦੀ ਗੋਦ ਵਿਚ ਆਇਆ ਤੇ ਜਦ ਧਰਤੀ ਦੀ ਗੋਦ ਵਿਚ ਆਇਆ ਤਾਂ ਇਸ ਨੂੰ ਅਸੀਂ ਜਨਮ ਦਿਨ ਮੰਨਦੇ ਹਾਂ। ਸਮਾਜਿਕ ਤੌਰ 'ਤੇ ਜਦ ਮਾਤਾ ਦੀ ਕੁੱਖ ਵਿਚ ਆਇਆ, ਗਰਭ ਵਿਚ ਆਇਆ, ਆਤਮ ਗਿਆਨੀ ਇਸ ਨੂੰ ਹੀ ਜਨਮ ਦਿਨ ਮੰਨਦੇ ਹਨ। ਇਸ ਵਾਸਤੇ ਅਧਿਆਤਮਕ ਗਿਆਨ ਸੰਸਾਰ ਵਿਚ ਬਹੁਤ ਵੱਧੇਗਾ। ਹਰ ਬੱਚੇ ਦੇ ਜਨਮ ਦਿਨ ਵਿਚ ਘੱਟ ਤੋਂ ਘੱਟ ਨੌਂ ਦੱਸ ਮਹੀਨਿਆਂ ਦਾ ਵਾਧਾ ਕਰਨਾ ਪਏਗਾ। ਜਨਮ ਦਿਨ ਇਹ ਨਹੀਂ ਕਿ ਬੰਦਾ ਧਰਤੀ ਦੀ ਗੋਦ ਵਿਚ ਆਇਆ ਤਾਂ ਜਨਮ ਦਿਨ ਇਹ ਹੈ। ਜਿਸ ਦਿਨ ਜੀਵ ਮਾਂ ਦੀ ਗੋਦ ਵਿਚ ਆਇਆ, ਸਤਿਗੁਰਾਂ ਨੇ ਇਸ ਨੂੰ ਜਨਮ ਮੰਨਿਆ। ਕਹਿੰਦੇ ਹਨ ਕਿ ਮਰਨਾ ਕਦੋਂ ਹੋਏਗਾ, ਕੁਛ ਪਤਾ ਨਹੀਂ ਹੋਣਾ। ਜਨਮ ਸਾਡਾ ਕਦੋਂ ਹੋਇਆ ਸੀ, ਕਦੋਂ ਅਸੀਂ ਮਾਤਾ ਦੀ ਕੁੱਖ ਵਿਚ ਆਏ ਸਾਂ, ਕਹਿੰਦੇ ਹਨ, ਇਹ ਵੀ ਅਕਾਲ ਪੁਰਖ ਨੂੰ ਪਤਾ ਹੈ। ਭਾਵੇਂ ਸਾਇੰਸ ਅੱਜ ਚਰਮ ਸੀਮਾ 'ਤੇ ਪਹੁੰਚੀ ਹੈ, ਪਰ ਮੈਡੀਕਲ ਸਾਇੰਸ ਇਹ ਨਹੀਂ ਦੱਸੇਗੀ-ਸਹੀ ਦਿਨ, ਸਮਾਂ। ਭਾਵੇਂ ਵਿਗਿਆਨ ਚਰਮ ਸੀਮਾ 'ਤੇ ਪਹੁੰਚ ਗਿਆ ਹੈ ਪਰ ਦੱਸਣ ਵਿਚ ਅਸਫਲ ਹੈ। ਕਿਸੇ ਵੀ ਵਿਗਿਆਨਿਕ ਨੂੰ ਇਸ ਢੰਗ ਦਾ ਦਾਅਵਾ ਨਹੀਂ ਹੈ। ਜਾਂ ਤਾਂ ਇੰਝ ਲੱਗਦਾ ਹੈ ਜਨਮ ਤੇ ਮਰਣ ਦੀ ਕਿਰਿਆ ਪ੍ਰਭੂ ਨੇ ਆਪਣੇ ਹੱਥਾਂ ਵਿਚ ਰੱਖੀ ਹੈ ਤੇ ਸਮੇਂ ਦਾ ਬੋਧ ਵੀ ਆਪਣੇ ਹੱਥਾਂ ਵਿਚ ਰਖਿਆ ਹੈ, ਬਾਕੀਆਂ ਕੋਲ ਨਹੀਂ ਹੈ।

ਜਨਮ ਹੋਇਆ ਇਕ ਮਾਤਾ ਦੀ ਗੋਦ ਵਿਚ, ਇਕ ਧਰਤੀ ਦੀ ਗੋਦ ਵਿਚ। ਧਰਤੀ ਦੀ ਗੋਦ ਵਿਚ ਜਿਹੜਾ ਜਨਮ ਹੈ, ਬਚਪਨ, ਜਵਾਨੀ ਤੇ ਬੁਢੇਪਾ ਹੈ। ਮਾਤਾ ਦੀ ਗੋਦ ਵਿਚ ਜਿਹੜਾ ਜਨਮ ਹੈ ਤਿੰਨਾਂ ਤੋਂ ਰਹਿਤ ਹੈ। ਇਹਨਾਂ ਤਿੰਨਾਂ ਤੋਂ ਨਿਆਰਾ ਹੈ ਅਤੇ ਇਹ ਬ੍ਰਹਮ ਗਿਆਨੀ ਹੈ। ਜਦ ਜਨਮ ਹੋ ਗਿਆ ਤਾਂ ਧਰਮ ਦੀ ਸਾਧਨਾ ਕੀ ਹੈ? ਇੰਦਰੀਆਂ ਦੇ ਦਰਵਾਜ਼ੇ

ਬੰਦ ਕਰੋ। ਭਗਤ ਕਬੀਰ ਜੀ ਕਹਿੰਦੇ ਹਨ ਕਿ ਇੰਦਰੀਆਂ ਦੇ ਦਰਵਾਜ਼ੇ ਬੰਦ ਕਰ ਲਏ ਹਨ। ਅਨਾਹਦ ਦਾ ਨਾਦ ਵੱਜਣ ਲੱਗ ਪਿਆ ਹੈ। ਪ੍ਰਮਾਤਮਾ ਦਾ ਪ੍ਰਕਾਸ਼ ਹੋ ਗਿਆ ਹੈ। ਸਾਧਨਾ ਕਰਨ ਦਾ ਇਤਨਾ ਹੀ ਮਤਲਬ ਸੀ। ਮਾਤਾ ਦੇ ਗਰਭ ਵਿਚ ਇੰਦਰੀਆਂ ਦੇ ਦਰਵਾਜ਼ੇ ਬੰਦ ਸਨ। ਨਾ ਕੁਝ ਦੇਖਣਾ, ਨਾ ਕੁਝ ਸੁਣਨਾ, ਨਾ ਕੁਝ ਚੱਖਣਾ, ਨਾ ਕੁਝ ਸਪਰਸ਼ ਕਰਨਾ, ਨਾ ਸੁੰਘਣਾ, ਇਹ ਸਾਰੇ ਦਰਵਾਜ਼ੇ ਬੰਦ ਸਨ। ਨਾ ਕੋਈ ਸੋਚਣਾ, ਨਾ ਕੋਈ ਫੁਰਨਾ, ਨਾ ਮਨ ਦਾ ਖਿੰਡਾਉ, ਨਾ ਕੋਈ ਚਿੰਤਾ, ਨਾ ਕੋਈ ਪਿਛਲੀਆਂ ਯਾਦਾਂ, ਇਹ ਤਾਂ ਸਾਰੇ ਹੀ ਦਰਵਾਜ਼ੇ ਬੰਦ ਸਨ। ਪ੍ਰਭੂ ਦੀ ਬਣਾਈ ਹੋਈ ਮਰਿਆਦਾ ਅਨੁਸਾਰ ਹੁਣ ਤੇਰਾ ਧਰਤੀ ਦੀ ਗੋਦ ਵਿਚ ਜਨਮ ਹੋ ਗਿਆ ਤੇ ਹੁਣ ਤੂੰ ਆਪਣੀ ਸਾਧਨਾ ਦੇ ਨਾਲ ਇਹਨਾਂ ਦਰਵਾਜ਼ਿਆਂ ਨੂੰ ਬੰਦ ਕਰ ਅਤੇ ਜਦੋ ਬੰਦ ਹੋ ਜਾਂਦੇ ਹਨ ਤਾਂ ਭਗਤ ਕਬੀਰ ਜੀ ਕਹਿੰਦੇ ਹਨ ਕਿ ਅਨਾਦੀ ਧੁੰਨੀ ਬੰਦਾ ਸੁਣਦਾ ਹੈ। ਪ੍ਰਮਾਤਮਾ ਦੀ ਅਵਾਜ਼ ਬੰਦਾ ਸੁਣਦਾ ਹੈ।

ਇਸ ਕਥਨੀ ਨੂੰ ਕਿਤੇ ਅਤਕਥਨੀ ਨਾ ਸਮਝ ਲੈਣਾ। ਮਾਤਾ ਦੇ ਗਰਭ ਵਿਚ ਹਰ ਬੱਚਾ ਅਨਹੱਦ ਧੁੰਨੀ ਸੁਣਦਾ ਹੈ। ਅਨਹੱਦ ਨਾਦ ਤੇ ਪਰਮ ਪ੍ਰਕਾਸ਼ ਦੀ ਝਲਕ ਦੇਖਦਾ ਹੈ। ਭਾਵੇਂ ਬਾਅਦ ਵਿਚ ਡਾਕੂ ਹੋ ਗਿਆ, ਦੁਸ਼ਟ ਹੋ ਗਿਆ, ਚੋਰ ਹੋ ਗਿਆ, ਪਰ ਗਰਭ ਕਾਲ ਵਿਚ ਤਾਂ ਅਨਹੱਦ ਨਾਦ ਸੁਣਦਾ ਹੈ। ਪਰਮ ਪ੍ਰਕਾਸ਼ ਦੇਖਦਾ ਹੈ। ਆਤਮ ਦਰਸ਼ੀ ਪੁਰਸ਼ ਕਹਿੰਦੇ ਹਨ ਕਿ ਧਰਤੀ ਦੀ ਗੋਦ ਵਿਚ ਆਇਆ, ਅਚਾਨਕ ਪੰਗੂੜੇ ਵਿਚ ਪਿਆ ਤੇ ਪਿਆ ਪਿਆ ਜਿਹੜਾ ਇਹ ਹੱਸ ਕੇ ਅਨੰਦਤ ਹੋ ਜਾਂਦਾ ਹੈ, ਇਸ ਦੇ ਅੰਦਰ ਅਨਹੱਦ ਧੁੰਨੀ ਦੀ ਨਾਦ ਅਜੇ ਵੀ ਕਿਸੇ ਕਿਸੇ ਵਕਤ ਵੱਜ ਪੈਂਦੀ ਹੈ, ਕਿਉਂਕਿ ਅਜੇ ਪੂਰਾ ਮਨ ਖਿੰਡਿਆ ਨਹੀਂ ਇਸਦਾ ਅਤੇ ਪੂਰਨ ਖਿੰਡਾਉ ਨਹੀਂ ਹੋਇਆ, ਥੋੜਾ ਹੋਇਆ ਹੈ। ਉਦੋਂ ਅਚਾਨਕ ਹੱਸ ਪੈਂਦਾ ਹੈ। ਉਹ ਅਨਾਚਕ ਜਿਹੜੀ ਉਸ ਨੂੰ ਪ੍ਰਫੁੱਲਤਾ ਨਸੀਬ ਹੁੰਦੀ ਹੈ, ਅਚਾਨਕ ਜਿਹੜੀ ਉਸ ਨੂੰ ਖ਼ੁਸ਼ੀ ਨਸੀਬ ਹੁੰਦੀ ਹੈ, ਉਹ ਸਿਰਫ਼ ਇਸ ਵਾਸਤੇ ਕਿ ਉਹ ਪਰਮ ਪ੍ਰਕਾਸ਼ ਤੇ ਅਨਹੱਦ ਦੀ ਧੁੰਨੀ ਅਜੇ ਵੀ ਸੁਣ ਲੈਂਦਾ ਹੈ, ਪਰ-

*ਜਗੁ ਮੈਲਾ ਮੈਲੋ ਹੋਇ ਜਾਇ॥*

ਜਿਉਂ ਜਿਉਂ ਦਿਨ ਲੰਘਦੇ ਜਾ ਰਹੇ ਹਨ, ਮੈਲਾ ਹੁੰਦਾ ਜਾ ਰਿਹਾ ਹੈ। ਬੁੱਢਾ ਹੋ ਗਿਆ ਤਾਂ ਨਿਰਾ ਕਲਯੁੱਗ ਦਾ ਰੂਪ, ਨਿਰਾ ਤ੍ਰਿਸ਼ਨਾਲੂ, ਨਿਰਾ ਝੂਠਾ, ਮੈਲ ਦੀ ਮੂਰਤੀ। ਨਿਰਮਲ ਤੋਂ ਯਾਤਰਾ ਅਰੰਭ ਹੋਈ ਤੇ ਮੈਲ 'ਤੇ ਖ਼ਤਮ ਹੋਈ। ਸੱਚ ਤੋਂ ਯਾਤਰਾ ਅਰੰਭ ਹੋਈ ਤੇ ਝੂਠ 'ਤੇ ਖ਼ਤਮ ਹੋਈ।

*ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥*

ਸੰਤੋਖੀ ਸੀ, ਧਾਰਮਿਕ ਸੀ। ਇਸੇ ਤਰੀਕੇ ਨਾਲ ਇਹ ਸਮਾਂ ਧਰਤੀ 'ਤੇ ਵੀ ਐਸਾ ਲੰਘਿਆ। ਧਰਤੀ ਦੀ ਗੋਦ ਵਿਚ ਵੀ ਪਰਵਾਹ ਨਹੀਂ ਸੀ। ਪਰਵਾਰਿਕ ਜੀਵਨ ਮਨੁੱਖ ਦਾ ਨਹੀਂ ਸੀ। ਜੰਗਲਾਂ ਵਿਚ ਰਹਿੰਦਾ ਸੀ। ਪਹਾੜਾਂ ਦੀਆਂ ਕੰਦਰਾਂ ਵਿਚ, ਰੁੱਖਾਂ ਥੱਲੇ ਰਾਤ ਕੱਟ



ਲੈਣੀ। ਰਿਜ਼ਕ ਦੀ ਵੀ ਚਿੰਤਾ ਨਹੀਂ ਸੀ। ਜੰਗਲਾਂ ਦੇ ਫਲ ਫੁੱਲ ਖਾ ਲੈਣੇ, ਸ਼ਿਕਾਰ ਆਦਿਕ ਕਰ ਲੈਣਾ। ਜਾਨਵਰਾਂ ਦੀ ਖੱਲ ਤਨ ਉੱਤੇ ਪਾ ਲੈਣੀ ਤੇ ਢੱਕ ਲੈਣਾ ਕਿਸੇ ਹੱਦ ਤੱਕ। ਦੋ ਚਾਰ ਹਜ਼ਾਰ ਸਾਲ ਪਿਛੇ ਚੱਲੇ ਜਾਈਏ ਤਾਂ ਵੀ ਜਾਨਵਰਾਂ ਦੀ ਖੱਲ ਔੜੀ ਜਾਂਦੀ ਸੀ। ਸ਼ਿਵ ਜੀ ਚੀਤੇ ਦੀ ਖੱਲ ਪਹਿਨੀ ਬੈਠੇ ਹਨ ਤੇ ਸੀਤਾ ਸ੍ਰੀ ਰਾਮ ਨੂੰ ਕਹਿੰਦੀ ਹੈ ਕਿ ਜਿਹੜਾ ਹਿਰਨ ਆਇਆ ਹੈ, ਬੜਾ ਖ਼ੂਬਸੂਰਤ ਹੈ। ਇਹਦੀ ਖੱਲ ਬੜੀ ਖ਼ੂਬਸੂਰਤ ਹੈ। ਇਹਨੂੰ ਮਾਰੋ, ਇਹ ਖੱਲ ਮੈਨੂੰ ਚਾਹੀਦੀ ਹੈ। ਇਹਦੀ ਮੈਂ ਚੋਲੀ ਬਣਾਉਣੀ ਹੈ ਖੱਲ ਦੀ। ਇਹ ਗੱਲ ਵੱਖਰੀ ਹੈ ਮਾਰਨ ਨੂੰ ਨਿਕਲੇ ਸ੍ਰੀ ਰਾਮ ਤੇ ਮਾਰ ਬੈਠੇ ਮਰੀਚ ਨੂੰ। ਇਹ ਤਾਂ ਰਾਵਣ ਦਾ ਭੇਜਿਆ ਹੋਇਆ ਸੀ। ਸੋ ਖੱਲ ਨੂੰ ਚੋਲੀ ਦੀ ਸ਼ਕਲ ਦੇਣੀ ਇਹ ਆਮ ਰਿਵਾਜ ਸੀ। ਰਾਮ ਤੱਕ ਪਰਵਾਰਿਕ ਜੀਵਨ ਬਣ ਗਿਆ ਸੀ। ਇਸ ਤੋਂ ਪਹਿਲੇ ਦੀ ਗੱਲ, ਬਿਲਕੁਲ ਪਹਿਲੇ ਦੀ ਗੱਲ, ਗਰਭ ਕਾਲ ਦੇ ਬੱਚੇ ਨੂੰ ਕਿਸੇ ਉਸਤਾਦ ਦੀ ਲੋੜ ਨਹੀਂ। ਰਹਿਬਰ ਤੇ ਪੀਰ ਪੈਗ਼ੰਬਰ ਦੀ ਲੋੜ ਨਹੀਂ। ਜਿਸ ਸਮੇਂ ਨੂੰ ਅਸੀਂ ਸਤਿਯੁਗ ਕਹਿੰਦੇ ਹਾਂ, ਉਹਦੇ ਵਿਚ ਕੋਈ ਬਹੁਤ ਪ੍ਰਤਿਭਾਸ਼ਾਲੀ ਅਵਤਾਰ ਨਹੀਂ ਹੋਇਆ। ਇਕ ਬਾਵਨ ਅਵਤਾਰ ਜ਼ਰੂਰ ਮੰਨਦੇ ਹਨ-

*ਸਤਿਜੁਗ ਤੈ ਮਾਣਿਓ ਛਲਿਓ ਬਲ ਬਾਵਨ ਭਾਇਓ॥*

(ਅੰਗ ੧੩੯੦)

ਬਾਵਨ ਦੇ ਅਰਥ ਹਨ ਬੌਨਾ, ਛੋਟਾ, ਮਾਮੂਲੀ। ਇਕ ਮਾਮੂਲੀ ਅਵਤਾਰ, ਬੌਨੇ ਅਵਤਾਰ ਦੀ ਕੀ ਲੋੜ ਪੈ ਗਈ? ਬਾਵਨ ਦੀ ਕੀ ਲੋੜ ਪੈ ਗਈ? ਮਾਮੂਲੀ ਅਵਤਾਰ ਦੀ ਕੀ ਲੋੜ ਪੈ ਗਈ? ਕਿਉਂਕਿ ਬਹੁਤੀ ਸਮਝਾਉਣ ਦੀ ਲੋੜ ਨਹੀਂ ਸੀ, ਇਸ ਵਾਸਤੇ ਬੌਨਾ ਹੀ ਚਾਹੀਦਾ ਸੀ। ਲੋਕੀਂ ਆਪਣੇ ਆਪ ਹੀ ਸਾਗਰ ਸਨ, ਸੰਤੋਖੀ ਸਨ। ਨਾ ਗ਼ਲਤ ਦੇਖਣਾ, ਨਾ ਗ਼ਲਤ ਸੁਣਨਾ, ਨਾ ਗ਼ਲਤ ਬੋਲਣਾ। ਸਭ ਸਬਰ ਤੇ ਸੰਤੋਖ ਸੀ ਤਾਂ ਅਵਤਾਰ ਦੀ ਤੇ ਲੋੜ ਹੀ ਨਹੀਂ ਸੀ। ਧਰਮ ਦੇ ਮੂਲ ਗੁਣ ਹਨ ਸੰਤੋਖ ਤੇ ਸੱਚ। ਇਹ ਤਾਂ ਸੁਭਾਵਿਕ ਸੀ ਬੰਦੇ ਦੇ ਕੋਲ। ਕਲਯੁੱਗ ਦੇ ਵਿਚ ਬਹੁਤ ਵੱਡੇ ਅਵਤਾਰੀ ਪੁਰਸ਼ ਦੀ ਲੋੜ ਪੈ ਗਈ ਹੈ। ਨਾ ਮਰਿਆਦਾ ਪ੍ਰਸ਼ੋਤਮ ਦੀ, ਨਾ ਲੀਲਾ ਪ੍ਰਸ਼ੋਤਮ ਦੀ, ਸਗੋਂ ਗੁਰ ਪ੍ਰਸ਼ੋਤਮ ਦੀ। ਇਹ ਕਿਤੇ ਇਹ ਨਾ ਸਮਝ ਲੈਣਾ ਕਿ ਅਤ ਕਥਨੀ ਹੈ ਜਾਂ ਜਜ਼ਬੇ ਦੇ ਤੌਰ 'ਤੇ ਗੱਲ ਆਖੀ ਗਈ ਹੈ ਕਿ-

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਅੰਗ ੭੫੦)

ਮੈਂ ਅਰਜ਼ ਕਰਾਂ, ਇਕ ਬੱਚੇ ਨੂੰ ਸਮਝਾਉਣਾ ਤੇ ਸਿਖਾਣਾ ਹੈ। ਉਸ ਨੇ ਜਿਤਨਾ ਸਿੱਖਣਾ ਹੈ, ਉਸ ਨੂੰ ਜਿਤਨਾ ਸਿਖਾਉਣਾ ਹੈ, ਮੂਲ ਸਿਖਸ਼ਾ ਇਹੀ ਹੋਏਗੀ ਮਰਿਆਦਾ ਉਸਨੂੰ ਸਿਖਾਣੀ ਅਤੇ ਹੋਰ ਉਠਣਾ, ਬੈਠਣਾ, ਬੋਲਣਾ, ਚਾਲਣਾ। ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਯੁੱਗ ਮਿਲਿਆ ਬੁੱਢਾ। ਬੱਚਿਆਂ ਦੀ ਕਲਾਸ ਮਿਲੀ ਰਾਮ ਨੂੰ ਤੇ ਜਵਾਨਾਂ ਦੀ ਕਲਾਸ ਮਿਲੀ ਸ੍ਰੀ ਕ੍ਰਿਸ਼ਨ ਨੂੰ ਤੇ ਬੁੱਢਿਆਂ ਦਾ ਇਕੱਠ ਮਿਲਿਆ ਗੁਰੂ ਨਾਨਕ ਨੂੰ। ਹੁਣ ਬੁੱਢੇ

ਨੂੰ ਪੜ੍ਹਾਉਣਾ, ਬੁੱਢੇ ਨੂੰ ਸਮਝਾਉਣਾ ਦਰਅਸਲ ਇੰਝ ਸਮਝੇ ਹੋਏ ਨੂੰ ਸਮਝਾਉਣਾ ਹੈ। ਬੁੱਢਾ ਉਂਝ ਬਹੁਤ ਸਮਝਦਾ ਹੈ। ਹੁਣ ਉਸ ਨੂੰ ਮਾਣ ਹੈ ਕਿ ਮੈਂ ਬਹੁਤ ਕੁਝ ਜਾਣਦਾ ਹਾਂ ਤੇ ਜਿਹੜਾ ਬਹੁਤ ਕੁਝ ਜਾਣਨ ਦਾ ਦਾਅਵਾ ਹੈ ਨਾ ਬੱਸ ਇਸ ਨੂੰ ਹੀ ਸਮਝਾਉਣਾ ਬਹੁਤ ਔਖਾ ਹੈ। ਕੋਈ ਗੁਰੂ ਪ੍ਰਸ਼ੋਤਮ ਅਵਤਾਰ ਚਾਹੀਦਾ ਸੀ। ਬੁੱਢੇ 'ਚ ਅਹੰਕਾਰ ਪ੍ਰਬਲ ਹੋ ਜਾਂਦਾ ਹੈ। ਬੱਚੇ ਦੇ ਵਿਚ ਜਿਥੇ ਖੇਡਣ ਦੀਆਂ ਰੁੱਚੀਆਂ ਪ੍ਰਬੱਲ ਹਨ, ਜਵਾਨ ਵਿਚ ਜਿਥੇ ਵਾਸ਼ਨਾ ਪ੍ਰਬੱਲ ਹੈ, ਉਥੇ ਬੁੱਢੇ ਵਿਚ ਹੰਕਾਰ ਪਰਬੱਲ ਹੈ, ਪੂਜਾ ਦੀ ਭੁੱਖ ਬੜੀ ਪ੍ਰਬੱਲ ਹੈ ਤਾਂ ਗੁਰੂ ਨਾਨਕ ਨੇ ਇਕ ਨੁਕਤਾ ਸਾਹਮਣੇ ਰੱਖਿਆ ਕਿ ਇਸ ਹੰਕਾਰ ਨੂੰ ਕਿਵੇਂ ਨਸ਼ਟ ਕਰੀਏ? ਕਿਵੇਂ ਮਿਟਾਈਏ? ਤੂੰ ਕਬੂਲ ਕਰ ਕਿ ਮੈਂ ਕੁਝ ਵੀ ਨਹੀਂ ਜਾਣਦਾ, ਮੈਂ ਤਾਂ ਅਜੇ ਸਿੱਖਣਾ ਹੈ। ਮੈਂ ਤਾਂ ਸਿੱਖ ਹਾਂ, ਹੰਕਾਰ ਨੂੰ ਮਿਟਾਉਣ ਦਾ ਇਹ ਤਰੀਕਾ ਸੀ ਕਿ ਮੈਂ ਕੁਝ ਵੀ ਨਹੀਂ ਜਾਣਦਾ। ਮੈਂ ਸਿੱਖ ਹਾਂ ਅਤੇ ਮੈਂ ਸਿੱਖਣਾ ਹੈ। ਇਸ ਤੋਂ ਨਿਰਮਾਣ ਸ਼ਬਦ ਹੋਰ ਕੁਝ ਵੀ ਨਹੀਂ ਹੋ ਸਕਦਾ। ਭਾਵੇਂ ਤੂੰ ਕਿਤਨੀਆਂ ਡਿੱਗਰੀਆਂ ਲਈਆਂ ਹਨ, ਭਾਵੇਂ ਤੂੰ ਕਿਤਨਾ ਪੜ੍ਹਿਆ ਲਿਖਿਆ ਹੈਂ, ਭਾਵੇਂ ਤੂੰ ਕਿਤਨਾ ਦਾਰਸ਼ਨਿਕ ਹੈਂ, ਕਿਤਨਾ ਫ਼ਿਲੋਸਫ਼ਰ ਹੈਂ, ਕਿਤਨਾ ਸਿਆਣਾ ਹੈਂ, ਕਿਤਨਾ ਤਪੀਸ਼ਵਰ ਹੈਂ, ਕਿਤਨਾ ਜਪੀਸ਼ਵਰ ਹੈਂ, ਪਰ ਅਜੇ ਵੀ ਤੂੰ ਸਿੱਖਣਾ ਹੈ। ਤੂੰ ਆਖ ਮੈਂ ਸਿੱਖ ਹਾਂ। ਮੈਂ ਸ਼ਿਸ਼ ਹਾਂ, ਵਿਦਿਆਰਥੀ ਹਾਂ। ਅਜੇ ਵੀ ਸਿੱਖਣਾ ਹੈ। ਅਜੇ ਵੀ ਮੈਂ ਜਾਣਨਾ ਚਾਹੁੰਦਾ ਹਾਂ।

ਇਸ ਤੋਂ ਇਕ ਗੱਲ ਸਪਸ਼ੱਟ ਹੋ ਗਈ ਕਿ ਕੁਝ ਨਹੀਂ ਜਾਣਦਾ। ਜਗਤ ਵਿਚ ਇਤਨਾ ਜਾਣਨ ਨੂੰ ਹੈ ਕਿ ਜੀਵਨ ਬਹੁਤ ਛੋਟਾ ਹੈ। ਸਭ ਕੁਝ ਨਹੀਂ ਜਾਣਿਆ ਜਾ ਸਕਦਾ ਤੇ ਸਤਿਗੁਰੂ ਨੇ ਹੰਕਾਰ ਨੂੰ ਮਿਟਾਉਣ ਦੇ ਵਾਸਤੇ ਪਹਿਲਾ ਨੁਕਤਾ ਇਹ ਚੁਣਿਆ ਬਈ ਤੂੰ ਕਬੂਲ ਕਰ ਮੈਂ ਸਿੱਖ ਹਾਂ, ਫਿਰ ਤੈਨੂੰ ਸਮਝਾਇਆ ਜਾ ਸਕਦਾ ਹੈ, ਪ੍ਰਮਾਤਮਾ ਦੇ ਮਾਰਗ 'ਤੇ ਤੋਰਿਆ ਜਾ ਸਕਦਾ ਹੈ। ਇਤਨੀ ਮੈਂ ਅਰਜ਼ ਕਰ ਦਿਆਂ ਕਿ ਚੱਲੋ ਕੋਈ ਲੋਭੀ ਹੈ, ਕ੍ਰੋਧੀ ਹੈ, ਉਹਨੂੰ ਵੀ ਅਸੀਂ ਸਿੱਖ ਆਖਣ ਵਿਚ ਸੰਕੋਚ ਨਹੀਂ ਕਰ ਸਕਦੇ। ਸਿੱਖ ਹੈ, ਚਲੋ ਕੋਈ ਵਾਸ਼ਨਾ ਵਿਚ ਗਰੱਸਿਆ ਹੋਇਆ ਹੈ, ਕੋਈ ਮੋਹ ਵਿਚ ਗਰੱਸਿਆ ਹੋਇਆ ਹੈ, ਇਨਕਾਰ ਨਹੀਂ ਕਰ ਸਕਦੇ ਕਿ ਸਿੱਖ ਹੈ। ਹੰਕਾਰੀ ਸਿੱਖ ਨਹੀਂ ਹੈ, ਘੱਟ ਤੋਂ ਘੱਟ ਹੰਕਾਰੀ ਸਿੱਖ ਨਹੀਂ ਹੈ-

*ਹਰਿ ਜੁ ਹੰਕਾਰ ਨ ਭਾਵੀ॥*

ਇਹ ਬਿਲਕੁਲ ਚੰਗਾ ਨਹੀਂ ਲੱਗਦਾ। ਮੈਂ ਵੇਖ ਕੇ ਹੈਰਾਨ ਹਾਂ, ਚਾਰ ਅੱਖਰ ਕੀ ਜਾਣ ਲਏ ਕਿ ਹੰਕਾਰ ਨਾਲ ਫੁਲਿਆ ਰਹਿੰਦਾ ਹੈ। ਥੋੜ੍ਹੀ ਜਿਹੀ ਕਿਧਰੇ ਧਰਮ ਦੀ ਦੁਨੀਆਂ ਵਿਚ ਮਾਣ ਪ੍ਰਤਿਸ਼ਠਾ ਮਿਲ ਜਾਏ, ਉਹ ਫੂਕ ਨਾਲ ਭਰਿਆ ਜਾਂਦਾ ਹੈ।

ਦੋ ਚਾਰ ਦਿਨ ਪਹਿਲੇ ਮੇਰੇ ਕੋਲ ਇਕ ਸੱਜਣ ਬੈਠੇ ਸਨ। ਸੁਭਾਵਿਕ ਫੇਰ ਗੱਲ ਆ ਗਈ ਤੇ ਦੂਜਾ ਇਕ ਮਿੱਤਰ ਮੈਨੂੰ ਕਹਿਣ ਲੱਗਾ, ਗਿਆਨੀ ਜੀ ! ਅੱਜ ਤੁਹਾਡੇ ਕੋਲ ਹੰਕਾਰ ਬੈਠਾ ਹੋਇਆ ਸੀ। ਕੀ ਗੱਲਬਾਤ ਹੋਈ? ਕਿਉਂਕਿ ਇਸ ਤਰੀਕੇ ਨਾਲ ਅੱਜ ਤੱਕ ਮੇਰੇ ਨਾਲ ਕਿਸੇ ਨੇ ਗੱਲ ਨਹੀਂ ਕੀਤੀ ਸੀ। ਇਕ ਹੰਕਾਰ ਬੈਠਾ ਸੀ। ਘੰਟਾ ਦੋ ਘੰਟੇ ਬੈਠਾ ਰਿਹਾ ਤੁਹਾਡੇ



ਕੋਲ ਹੰਕਾਰ। ਫੇਰ ਮੈਨੂੰ ਇਕ ਦਮ ਖ਼ਿਆਲ ਆਇਆ। ਮੈਂ ਕਿਹਾ, ਹਾਂ ਹੋਈਆਂ ਹਨ ਕੁਝ ਗੱਲਾਂ। ਹੰਕਾਰ ਦਿਸ ਪੈਂਦਾ ਹੈ ਅੱਖਾਂ ਤੋਂ, ਤਰੇੜੀਆਂ ਤੋਂ, ਆਕੜ ਤੋਂ, ਉੱਠਣ ਤੋਂ, ਬੈਠਣ ਤੋਂ, ਚੱਲਣ ਤੋਂ ਦਿਸ ਪੈਂਦਾ ਹੈ ਕਿ ਹੰਕਾਰ ਚੱਲਦਾ ਪਿਆ ਹੈ, ਇਹ ਹੰਕਾਰ ਬੈਠਾ ਹੈ, ਇਹ ਹੰਕਾਰ ਤੱਕਦਾ ਪਿਆ ਹੈ, ਇਹ ਹੰਕਾਰ ਬੋਲਦਾ ਪਿਆ ਹੈ। ਆਕੜ ਹਰ ਥਾਂ 'ਤੇ ਹੋਏਗੀ। ਦ੍ਰਿਸ਼ਟੀ ਵਿਚ, ਚੱਲਣ ਦੇ ਵਿਚ, ਉਠਣ ਦੇ ਵਿਚ, ਬੈਠਣ ਦੇ ਵਿਚ, ਬੋਲਣ ਦੇ ਵਿਚ ਵੀ ਤੇ ਮੈਂ ਕਿਹਾ ਮਿੱਤਰਾ ! ਤੂੰ ਠੀਕ ਸ਼ਬਦ ਵਰਤਿਆ ਹੈ ਕਿ ਤੁਹਾਡੇ ਕੋਲ ਦੋ-ਚਾਰ ਘੰਟੇ ਹੰਕਾਰ ਬੈਠਿਆ ਰਿਹਾ, ਕੀ ਗੱਲ ਬਾਤ ਹੁੰਦੀ ਰਹੀ?

ਸੰਖੇਪ ਵਿਚ ਮੈ ਅਰਜ਼ ਕਰਾਂ, ਇਹ ਯੁੱਗ ਬੜਾ ਹੰਕਾਰੀ ਯੁੱਗ ਹੈ। ਹੰਕਾਰੀ ਸਦੀ ਹੈ ਤੇ ਇਸ ਹੰਕਾਰੀ ਨੂੰ ਕਰਤਾਰ ਨਾਲ ਜੋੜਨਾ ਗੁਰੂ ਨਾਨਕ ਦੀ ਬਹੁਤ ਵੱਡੀ ਜ਼ਿੰਮੇਵਾਰੀ ਹੈ। ਬੁੱਢੇ ਨੂੰ ਸਮਝਾਉਣਾ ਹੁਣ ਕੋਈ ਬਹੁਤ ਵੱਡਾ ਉਸਤਾਦ ਚਾਹੀਦਾ ਸੀ। ਕੋਈ ਬਹੁਤ ਵੱਡਾ ਅਵਤਾਰ ਚਾਹੀਦਾ ਸੀ। ਕੋਈ ਬਹੁਤ ਵੱਡਾ ਦੂਰ ਦਰਸ਼ੀ ਚਾਹੀਦਾ ਸੀ, ਕਿਉਂਕਿ ਬੁੱਢਾ ਬਹੁਤ ਕੁਝ ਜਾਣਦਾ ਹੈ। ਅਤੇ ਬਹੁਤ ਕੁਝ ਜਾਣਨ ਦਾ ਉਸ ਦਾ ਦਾਅਵਾ ਵੀ ਹੈ, ਹੰਕਾਰ ਵੀ ਹੈ। ਇਹਨੂੰ ਸੱਚ ਦੇ ਮਾਰਗ 'ਤੇ ਤੋਰਨਾ ਬੜਾ ਔਖਾ ਹੈ।

ਇਕ ਬੱਚਾ ਨਰਸਰੀ ਵਿਚ ਅੱਜ ਦਾਖ਼ਲ ਹੋਇਆ ਹੈ। ਸਿਰਫ ਇਹ ਕੁਝ ਥੋੜਾ ਜਿਹਾ ਸੀਮਿਤ ਜਿਹੜਾ ਪੜ੍ਹਾਉਣਾ ਹੈ ਇਹ ਕੋਈ ਬਹੁਤ ਔਖਾ ਨਹੀਂ ਹੈ। ਮਰਿਆਦਾ ਹੀ ਤਾਂ ਪੜ੍ਹਾਉਣੀ ਸੀ। ਉੱਠਣਾ ਬੈਠਣਾ ਕਿਵੇਂ ਹੈ, ਰਾਮ ਨੇ ਤਾਂ ਮਰਿਆਦਾ ਹੀ ਬਣਾਈ। ਪਰਜਾ ਦੀ ਕੀ ਮਰਿਆਦਾ, ਪੁੱਤਰਾਂ ਦੀ ਕੀ ਮਰਿਆਦਾ, ਗੁਰੂ ਦੀ ਕੀ ਮਰਿਆਦਾ, ਸ਼ਿਸ਼ ਦੀ ਕੀ ਮਰਿਆਦਾ, ਮਰਿਆਦਾ ਬਣਾ ਦਿੱਤੀ, ਲਾਗੂ ਕਰ ਦਿੱਤੀ। ਸੌਖਾ ਜਿਹਾ ਕੰਮ, ਪਰ ਇਹ ਬੁੱਢਾ ਬਚਪਨ ਤੇ ਜਵਾਨੀ ਦੇ ਦੌਰ ਤੋਂ ਲੰਘ ਚੁੱਕਿਆ ਹੈ ਤੇ ਬੜੇ ਉਤਾਰ ਚੜ੍ਹਾ ਦੇਖੇ ਹਨ ਅਤੇ ਬਹੁਤ ਵੱਡੀ ਸੂਝ ਸਮਝ ਵੀ ਇਸ ਦੇ ਕੋਲ ਹੈ, ਅਨੁਭਵ ਵੀ ਇਸ ਦੇ ਕੋਲ ਹੈ। ਇਹ ਗੱਲ ਵੱਖਰੀ ਹੈ ਕਿ ਸੱਚ ਦੇ ਮਾਰਗ 'ਤੇ ਨਹੀਂ ਚੱਲਿਆ ਤੇ ਹੁਣ ਇਸ ਨੂੰ ਸੱਚ ਦੇ ਮਾਰਗ 'ਤੇ ਤੋਰਨਾ ਹੈ। ਇਸਨੂੰ ਛੋਟਾ ਮੋਟਾ ਉਸਤਾਦ ਨਹੀਂ ਤੋਰ ਸਕੇਗਾ, ਵੱਡਾ ਅਵਤਾਰ ਚਾਹੀਦਾ ਸੀ। ਵੱਡਾ ਪੁਰਖ ਪ੍ਰਗਟਿਆ। ਕੋਈ ਵੱਡਾ ਪੁਰਖ ਚਾਹੀਦਾ ਸੀ। ਇਹ ਤਾਂ-

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

ਇਸ ਕਲਯੁਗ ਦੇ ਵਿਚ ਕੋਈ ਬਹੁਤ ਵੱਡਾ ਅਵਤਾਰੀ ਪੁਰਸ਼ ਚਾਹੀਦਾ ਸੀ। ਇਹ ਗੱਲ ਸਪੱਸ਼ਟ ਹੈ ਕਿ ਮਾਸੂਮ ਬੱਚੇ ਜਿਤਨੀ ਗਿਣਤੀ ਵਿਚ ਸਿੱਖ ਲੈਣਗੇ, ਉਤਨੇ ਜਵਾਨ ਨਹੀਂ ਸਿੱਖਣਗੇ, ਕਿਉਂਕਿ ਜਵਾਨਾਂ ਵਿਚ ਕੁਝ ਨਾ ਕੁਝ ਵਿਧਰੋਹ ਪੈਦਾ ਹੋ ਜਾਂਦਾ ਹੈ। ਫਿਰ ਵੀ ਜਵਾਨ ਜਿਤਨੇ ਸਿੱਖ ਲੈਣਗੇ, ਉਤਨੇ ਬੁੱਢੇ ਨਹੀਂ ਸਿੱਖ ਸਕਣਗੇ, ਕਿਉਂਕਿ ਉਹਨਾਂ ਨੂੰ ਜਾਣਨ ਦਾ ਹੰਕਾਰ ਬੜਾ ਹੁੰਦਾ ਹੈ। ਇਸ ਵਾਸਤੇ ਮਰਿਆਦਾ ਵਿਚ ਜਿਉਣ ਵਾਲੇ ਤੁਹਾਨੂੰ ਬਹੁਤ ਮਿਲ ਜਾਣਗੇ, ਬਹੁਤ ਸਾਰੇ ਮਿਲ ਜਾਣਗੇ, ਪਰ ਸਿੱਖ ਬਹੁਤੇ ਨਹੀਂ ਮਿਲਣਗੇ।

ਅਸਲ ਵਿਚ ਸਿੱਖ ਜੇਕਰ ਕਬੂਲ ਕਰੇ ਕਿ ਮੈਂ ਸਿੱਖਣਾ ਹੈ ਅਤੇ ਮੈਂ ਕੁਝ ਨਹੀਂ ਜਾਣਦਾ ਤਾਂ ਘੱਟ ਤੋਂ ਘੱਟ ਸਿੱਖ ਦੇ ਲਈ ਕਿਸੇ ਥਾਂ 'ਤੇ ਵਿਚਾਰ ਵਟਾਂਦਰੇ ਲਈ ਦਰਵਾਜ਼ੇ ਬੰਦ ਨਹੀਂ ਕਰਨੇ ਚਾਹੀਦੇ। ਵਿਚਾਰ ਵਟਾਂਦਰਾ ਕਰਨਾ, ਹਰ ਵਕਤ ਕਰਨਾ। ਆਖ਼ਰ ਵਿਚਾਰ ਦਾ ਹੀ ਸਾਨੂੰ ਪੁਜਾਰੀ ਬਣਾਇਆ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਮੂਰਤੀ ਕੀ ਹੈ, ਵਿਚਾਰ ਦੀ ਤੇ ਵਿਚਾਰ ਨੂੰ ਛਿੱਕੇ 'ਤੇ ਟੰਗ ਦੇਈਏ ਤੇ ਤਕਰਾਰ ਨੂੰ ਅੱਗੇ ਕਰੀਏ, ਫੇਰ ਮਸਲੇ ਹੱਲ ਨਹੀਂ ਹੁੰਦੇ। ਫਿਰ ਤਾਂ ਜ਼ਿੰਦਗੀ ਦਲਦਲ ਵਿਚ ਫੱਸ ਜਾਏਗੀ। ਕੋਈ ਆਖੇ ਵਿਚਾਰ ਦੀ ਲੋੜ ਹੀ ਨਹੀਂ, ਤਕਰਾਰ ਤੋਂ ਹੀ ਕੁਝ ਸਿਖਿਆ ਜਾ ਸਕੇਗਾ, ਨਹੀਂ ਸਿਖਿਆ ਜਾ ਸਕੇਗਾ। ਇਤਨੀ ਵੀ ਮੈਂ ਅਰਜ਼ ਕਰਾਂ, ਵਿਚਾਰ ਨੂੰ ਤਾਂ ਅੱਗੇ ਕਰਨਾ ਪਏਗਾ। ਗੁਰੂ ਗ੍ਰੰਥ ਸਾਹਿਬ ਹੀ ਵਿਚਾਰ ਦੀ ਮੂਰਤੀ ਹਨ। ਗੁਰੂ ਅਮਰਦਾਸ ਜੀ ਮਹਾਰਾਜ ਨੇ ਅੱਜ ਪਾਵਨ ਪਵਿੱਤਰ ਵਾਕ ਬਖ਼ਸ਼ਿਸ਼ ਕਰਕੇ ਗੱਲ ਸਮਝਾ ਦਿੱਤੀ ਹੈ ਕਿ ਰੋਜ਼ ਰੋਜ਼ ਗਰਭ ਕਾਲ ਦਾ ਬੱਚਾ ਧਰਤੀ ਦੀ ਗੋਦ ਵਿਚ ਆ ਕੇ ਮੈਲਾ ਹੁੰਦਾ ਜਾ ਰਿਹਾ ਹੈ-

*ਜਗੁ ਮੈਲਾ ਮੈਲੋ ਹੋਇ ਜਾਇ॥*

ਬੁੱਢਾ ਹੁੰਦਿਆਂ-ਹੁੰਦਿਆਂ ਬਿਲਕੁਲ ਮੈਲ ਦਾ ਹੀ ਰੂਪ ਬਣ ਗਿਆ। ਕ੍ਰੋਧ ਤੇ ਤ੍ਰਿਸ਼ਨਾ ਦਾ ਰੂਪ, ਝੂਠ ਤੇ ਕੂੜ ਦਾ ਰੂਪ। ਸੱਚ ਤੋਂ ਯਾਤਰਾ ਅਰੰਭ ਹੋਈ ਤੇ ਕੂੜ 'ਤੇ ਆਣ ਖੜਾ ਹੋ ਗਿਆ। ਕੂੜਾ ਹੋ ਗਿਆ।

*ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥*

ਹਰ ਪਾਸੇ ਕੂੜ ਹੀ ਕੂੜ ਹੈ। ਜਦ ਗਰਭ ਕਾਲ ਦਾ ਬੱਚਾ ਹਰ ਪਾਸੇ ਇਕਾਗਰਤਾ, ਅਨੰਦ ਤੇ ਸੱਚ ਹੀ ਸੀ। ਜਦ ਇਹ ਸ੍ਰਿਸ਼ਟੀ ਦਾ ਅਰੰਭ ਹੋਇਆ ਸੀ ਤੇ ਜੈਸਾ ਮਨੁੱਖੀ ਜੀਵਨ ਦਾ ਆਦਿ ਕਾਲ ਸੀ, ਉਹ ਤਾਂ ਇਸ ਤਰ੍ਹਾਂ ਸੀ ਜਦ ਕਿ ਗਰਭ ਕਾਲ ਦਾ ਬੱਚਾ ਨਾ ਮਿਥਿਆ ਬੋਲਣਾ, ਨਾ ਮਿਥਿਆ ਸੁਣਨਾ, ਨਾ ਮਿਥਿਆ ਵੇਖਣਾ, ਨਾ ਮਿਥਿਆ ਸੋਚਣਾ, ਰਿਜ਼ਕ ਦੀ ਕੋਈ ਚਿੰਤਾ ਨਹੀਂ। ਫਲ ਫੁੱਲ ਖਾ ਲੈਣੇ ਅਤੇ ਅਹਾਰ ਸੁਭਾਵਿਕ ਚੱਲ ਰਿਹਾ ਸੀ। ਸਤਿ ਸੰਤੋਖ ਕੁਦਰਤੀ ਸੀ। ਜੀਵਨ ਸੁਭਾਵਿਕ ਧਾਰਮਿਕ ਬਤੀਤ ਹੋ ਰਿਹਾ ਸੀ, ਪਰ ਜੈਸੇ ਜੈਸੇ ਸਮਾਂ ਲੰਘਦਾ ਗਿਆ, ਮੈਲ ਵੱਧਦੀ ਗਈ, ਵੱਧਦੀ ਗਈ। ਕਿਧਰੇ ਜ਼ੋਰ ਵੱਧ ਗਿਆ। ਕਿਧਰੇ ਆਚਰਨ ਗਿਰ ਗਿਆ ਤੇ ਹੁਣ ਦੇ ਸਮੇਂ ਤੱਕ ਪਹੁੰਚਦਿਆਂ-ਪਹੁੰਚਦਿਆਂ ਇਹ ਮਨੁੱਖ ਕੂੜ ਦਾ ਮੁਜੱਸਮਾ ਬਣ ਗਿਆ। ਤ੍ਰਿਸ਼ਨਾ ਦੀ ਮੂਰਤੀ ਬਣ ਗਿਆ। ਤ੍ਰਿਸ਼ਨਾ ਦੀ ਪੂਰਤੀ ਵਾਸਤੇ ਕੂੜ ਚਾਹੀਦਾ ਹੈ। ਤ੍ਰਿਸ਼ਨਾ ਵੱਧਦੀ ਗਈ, ਕੂੜ ਵੱਧਦਾ ਗਿਆ, ਝੂਠ ਵੱਧਦਾ ਗਿਆ।

*ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥*

ਇਸ ਨੂੰ ਭਗਤ ਕਬੀਰ ਨੇ ਬੜੇ ਸੋਹਣੇ ਲਫ਼ਜ਼ਾਂ ਵਿਚ ਬਿਆਨ ਕੀਤਾ ਹੈ। ਉਹ ਕਹਿੰਦੇ ਹਨ-



*ਕਬੀਰ ਜਗੁ ਕਾਜਲ ਦੀ ਕੋਠਰੀ ਅੰਧ ਪਰੇ ਤਿਸ ਮਾਹਿ॥*
*ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ॥*

(ਅੰਗ ੧੩੬੫)

ਜਗਤ ਕੀ ਹੈ? ਇਹ ਤਾਂ ਕਾਲਕ ਕੀ ਕੋਠੜੀ ਹੈ। ਇਥੇ ਚਲਦਿਆਂ ਪੈਰ ਦਾਗ਼ੀ ਹੁੰਦੇ ਹਨ। ਇਥੇ ਬੋਲਦਿਆਂ ਜ਼ਬਾਨ ਦਾਗ਼ੀ ਹੁੰਦੀ ਹੈ। ਇਥੇ ਵੇਖਦਿਆਂ ਅੱਖਾਂ ਮੈਲੀਆਂ ਹੁੰਦੀਆਂ ਹਨ। ਇਥੇ ਸੁਣਦਿਆਂ ਕੰਨ ਦਾਗ਼ੀ ਹੁੰਦੇ ਹਨ। ਇਥੇ ਕੁਝ ਕਰਦਿਆਂ ਹੱਥ ਮੈਲੇ ਹੁੰਦੇ ਹਨ। ਗੁਸਤਾਖ਼ੀ ਮਾਫ਼ ! ਅੱਜ ਨਿਰਮਲ ਹੱਥ ਲੱਭਣੇ ਬੜੇ ਔਖੇ ਹਨ, ਪਵਿੱਤਰ ਚਰਨ ਲੱਭਣੇ ਬਹੁਤ ਔਖੇ ਹਨ, ਨਿਰਮਲ ਦ੍ਰਿਸ਼ਟੀ ਲੱਭਣੀ ਬਹੁਤ ਔਖੀ ਹੈ, ਪਵਿੱਤਰ ਰਸਨਾ, ਸੁੱਚੀ ਰਸਨਾ ਲੱਭਣੀ ਬਹੁਤ ਔਖੀ ਹੈ। ਝੂਠੀ ਰਸਨਾ, ਦ੍ਰਿਸ਼ਟੀ ਮੈਲੀ, ਹੱਥ ਮੈਲੇ, ਪੈਰ ਮੈਲੇ ਅਤੇ ਮੈਲ ਰੋਜ਼ ਰੋਜ਼ ਵੱਧਦੀ ਜਾ ਰਹੀ ਹੈ। ਇਤਨੀ ਵੱਧਦੀ ਜਾ ਰਹੀ ਹੈ ਕਿ ਭਗਤ ਕਬੀਰ ਕਹਿੰਦੇ ਹਨ ਕਿ ਮੈਨੂੰ ਇੰਝ ਦਿੱਸਦਾ ਹੈ ਕਿ ਸਮੁੱਚਾ ਜਗਤ ਇਕ ਕਾਲਕ ਦੀ ਕੋਠੜੀ ਹੈ, ਕਜਲ ਦੀ ਕੋਠੜੀ ਹੈ ਅਤੇ ਇਹਦੇ ਵਿਚ ਜੀਣ ਵਾਲੇ ਬਿਲਕੁਲ ਕਾਲੇ ਸ਼ਾਹ ਹੋ ਗਏ ਹਨ-

*ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ॥*

ਕੋਠੜੀ ਵਿਚੋਂ ਨਿਕਲਣ ਦਾ ਇਕ ਦਰਵਾਜ਼ਾ ਹੋਵੇ ਤੇ ਕਾਜਲ ਦੀ ਇਹ ਕੋਠੜੀ ਹੋਵੇ, ਪਰ ਕਬੀਰ ਕਹਿੰਦੇ ਹਨ ਕਿ ਅੰਨ੍ਹੇ ਅੰਦਰ ਰਹਿੰਦੇ ਹੋਣ ਤੇ ਉਹਨਾਂ ਨੂੰ ਇਸ ਦਰਵਾਜ਼ੇ ਦਾ ਪਤਾ ਵੀ ਨਾ ਹੋਵੇ। ਜ਼ਮੀਨ ਕਾਲਖ ਨਾਲ ਭਰੀ ਹੋਈ, ਛੱਤ ਕਾਲਖ ਨਾਲ ਭਰੀ ਹੋਈ, ਦੀਵਾਰਾਂ ਕਾਲੀਆਂ ਤੇ ਕੋਠੜੀ ਵਿਚ ਫੱਸਿਆ ਹੋਇਆ ਅੰਨ੍ਹਾ— *ਅੰਧ ਪਰੇ ਤਿਸ ਮਾਹਿ॥* ਇਧਰ ਉਧਰ ਹੱਥ ਹੀ ਮਾਰੇ, ਹੱਥ ਮੈਲੇ ਕਰੇ, ਅਣਗਹਿਲੀ ਵਿਚ, ਨਾ ਸਮਝੀ ਵਿਚ ਮਨੁੱਖ ਆਪਣੀ ਅਕਲ ਨੂੰ ਅੱਗੇ ਕਰਕੇ ਨਹੀਂ ਚੱਲ ਰਿਹਾ। ਥੋੜ੍ਹਾ ਜਿਹਾ ਧਿਆਨ ਦੇਣਾ। ਕਈ ਬੰਦੇ ਸਿਰਫ਼ ਆਪਣੇ ਪੈਰਾਂ ਨੂੰ ਹੀ ਅੱਗੇ ਕਰਦੇ ਹਨ। ਚਲਣਾ ਹੀ ਹੈ, ਅਕਲ ਅੱਗੇ ਨਹੀਂ ਹੈ। ਕਈਆਂ ਨੇ ਤਾਂ ਬਸ ਆਪਣੀ ਜ਼ਬਾਨ ਹੀ ਅੱਗੇ ਕੀਤੀ ਹੋਈ ਹੈ। ਜ਼ਬਾਨ ਨੂੰ ਅੱਗੇ ਕਰਕੇ ਸਰੀਰ ਨੂੰ ਪਿੱਛੇ ਪਏ ਤੋਰਦੇ ਹਨ। ਬਸ ਬੋਲੀ ਜਾਣਾ, ਬੋਲੀ ਜਾਣਾ। ਬੱਸ ਜ਼ਬਾਨ ਨੂੰ ਹੀ ਅੱਗੇ ਕੀਤਾ ਹੈ। ਕਈਆਂ ਨੇ ਅੱਖਾਂ ਨੂੰ ਅੱਗੇ ਕੀਤਾ ਹੈ। ਬਸ ਦੇਖੀ ਜਾਣਾ, ਵੇਖੀ ਜਾਣਾ। ਵੇਖਣ ਦਾ ਹੀ ਪ੍ਰਬੱਲ ਸ਼ੌਕ ਹੈ। ਕਈਆਂ ਨੇ ਸਿਰਫ਼ ਕੰਨਾਂ ਨੂੰ ਹੀ ਅੱਗੇ ਕੀਤਾ ਹੈ। ਕਦੀ ਕਦਾਈਂ ਕਰੋੜਾਂ ਵਿਚੋਂ ਕੋਈ ਇਕ ਅੱਧ ਮਨੁੱਖ ਹੈ ਜਿਸ ਨੇ ਅਕਲ ਨੂੰ ਅੱਗੇ ਕੀਤਾ ਹੈ, ਦਿਮਾਗ਼ ਨੂੰ ਅੱਗੇ ਕੀਤਾ ਹੈ, ਸੋਚਣੀ ਨੂੰ ਅੱਗੇ ਕੀਤਾ ਹੈ, ਬਾਕੀ ਇੰਦਰੇ ਪਿੱਛੇ ਸੁੱਟੇ ਹੋਏ ਹਨ ਤੇ ਦਿਮਾਗ਼-ਸੋਚਣੀ-ਅਕਲ ਇਹ ਫ਼ੈਸਲਾ ਕਰਦੀ ਹੈ ਕਿ ਐ ਅੱਖੋ ! ਤੁਸੀਂ ਉਹੀ ਦੇਖ ਸਕੋਗੇ, ਜਿਸਦੀ ਮੈਂ ਇਜਾਜ਼ਤ ਦੇਵਾਂ। ਐ ਰਸਨਾ ! ਤੂੰ ਉਹੀ ਬੋਲ ਸਕੇਂਗੀ ਜੋ ਮੈ ਚਾਹਵਾਂਗਾ ਅਤੇ ਤੂੰ ਉਹੀ ਰੱਸ ਮਾਣ ਸਕੇਂਗੀ ਜਿਸ ਦੀ ਮੈਂ ਇਜਾਜ਼ਤ ਦੇਵਾਂਗਾ।

ਅਕਲ ਅੱਗੇ ਹੈ, ਬੁੱਧੀ ਅੱਗੇ ਹੈ, ਉਸ ਦਾ ਜੋ ਫ਼ੈਸਲਾ ਹੋਏਗਾ, ਉਸ ਦਾ ਫ਼ੈਸਲਾ

ਕਰਮ-ਇੰਦਰੀਆਂ 'ਤੇ ਲਾਗੂ ਹੋਏਗਾ, ਗਿਆਨ-ਇੰਦਰੀਆਂ 'ਤੇ ਲਾਗੂ ਹੋਏਗਾ। ਆਮ ਬੰਦਿਆਂ ਦੇ ਇੰਦਰੇ ਸਾਰੇ ਸੁਤੰਤਰ ਹਨ। ਅਕਲ ਨੂੰ ਪਿੱਛੇ ਸੁੱਟਿਆ ਹੋਇਆ ਹੈ, ਇੰਦਰੇ ਅੱਗੇ ਹਨ। ਅੱਖਾਂ ਦੇ ਪਿੱਛੇ ਅਕਲ ਪਈ ਚੱਲਦੀ ਹੈ। ਜ਼ਬਾਨ ਦੇ ਪਿੱਛੇ ਬੁੱਧੀ ਪਈ ਚੱਲਦੀ ਹੈ। ਪੈਰਾਂ ਤੇ ਹੱਥਾਂ ਦੇ ਪਿੱਛੇ ਅਕਲ ਪਈ ਚੱਲਦੀ ਹੈ। ਅਕਲ ਨੂੰ ਕਈਆਂ ਨੇ ਛਿੱਕੇ 'ਤੇ ਟੰਗ ਦਿੱਤਾ ਹੈ। ਕਈਆਂ ਨੇ ਤਾਂ ਇਹ ਵੀ ਸੋਚਿਆ ਹੈ ਕਿ ਪਿੱਛੇ ਕਿਉਂ ਚੱਲੇ, ਇਹਨੂੰ ਛਿੱਕੇ 'ਤੇ ਟੰਗੀਏ। ਲੋੜ ਹੀ ਕੋਈ ਨਹੀਂ, ਕਿਉਂਕਿ ਵਿਅਰਥ ਦਾ ਬੋਲਣਾ ਚੱਲ ਰਿਹਾ ਹੈ। ਹੱਥ ਸਵੇਰ ਤੋਂ ਲੈ ਕੇ ਸ਼ਾਮ ਤੱਕ ਅਨਰਥ ਕਰਦੇ ਪਏ ਹਨ। ਅਕਲ ਅੱਗੇ ਹੈ ਹੀ ਨਹੀਂ ਜੋ ਹੱਥਾਂ ਨੂੰ ਰੋਕੇ, ਪੈਰਾਂ ਨੂੰ ਰੋਕੇ, ਜ਼ਬਾਨ ਨੂੰ ਰੋਕੇ, ਕੰਨਾਂ ਨੂੰ ਰੋਕੇ, ਅੱਖਾਂ ਨੂੰ ਰੋਕੇ, ਖੱਲੜੀ ਨੂੰ ਰੋਕੇ। ਕਦੀ ਕਦਾਈਂ ਕੋਈ ਗੁਰਮੁਖ ਸੰਤ ਅਕਲ ਨੂੰ ਹਰ ਥਾਂ 'ਤੇ ਅੱਗੇ ਕਰਦਾ ਹੈ, ਚਾਹੇ ਸਮਾਜਿਕ ਕਰਮ ਹੈ, ਚਾਹੇ ਆਰਥਿਕ ਕਰਮ ਹੈ, ਚਾਹੇ ਧਾਰਮਿਕ ਕਰਮ ਹੈ, ਅਕਲ ਅੱਗੇ ਹੈ। ਵਿਵੇਕ ਬੁੱਧੀ ਅੱਗੇ ਹੈ। ਐਸਾ ਬੰਦਾ ਭਟਕਦਾ ਨਹੀਂ ਹੈ। ਐਸਾ ਬੰਦਾ ਮੰਜ਼ਿਲੇ ਮਕਸੂਦ 'ਤੇ ਪਹੁੰਚਦਾ ਹੈ। ਪਰ ਕਬੀਰ ਕਹਿੰਦੇ ਹਨ ਕਿ ਇਕ ਤਾਂ ਕਜਲ ਦੀ ਕੋਠੜੀ, ਇਕ ਅੰਨ੍ਹਾ। ਅੰਨ੍ਹੇ ਤੋਂ ਮੁਰਾਦ ਅਕਲ ਤੋਂ ਕੰਮ ਨਹੀਂ ਲੈਂਦਾ। ਅਕਲ ਹੀ ਤਾਂ ਅੱਖ ਹੈ, ਇਹਨੂੰ ਪਿੱਛੇ ਸੁੱਟਿਆ ਹੋਇਆ ਹੈ-

*ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ॥*

(ਅੰਗ ੧੩੬੫)

ਮੈਂ ਸਦਕੇ ਜਾਂਦਾ ਹਾਂ ਉਹਨਾਂ ਤੋਂ, ਜਨਮ ਹੋਇਆ ਕੱਜਲ ਦੀ ਕੋਠੜੀ ਦੇ ਵਿਚ ਪਰ ਇਸ ਕੋਠੜੀ 'ਚੋਂ ਨਿਕਲ ਗਏ। ਨਿਰਮਲ ਹੋ ਕੇ ਨਿਕਲ ਗਏ। ਨਾ ਪੈਰਾਂ ਨੂੰ ਦਾਗ਼ੀ ਹੋਣ ਦਿੱਤਾ, ਨਾ ਹੱਥਾਂ ਨੂੰ, ਨਾ ਜ਼ਬਾਨ ਨੂੰ, ਨਾ ਅੱਖਾਂ ਨੂੰ, ਨਿਕਲ ਗਏ ਕੋਠੜੀ ਚੋਂ। ਠੀਕ ਜਨਮ ਹੋਇਆ ਸੀ ਇਸ ਕੱਜਲ ਦੀ ਕੋਠੜੀ ਦੇ ਵਿਚ, ਪਰ ਉਹਨਾਂ ਨੂੰ ਜੀਵਨ ਦੀ ਕਲਾ ਆ ਗਈ ਅਤੇ ਇਕ ਦਰਵਾਜ਼ਾ ਸੀ, ਉਹੀ ਦਰਵਾਜ਼ਾ ਦਸਮ ਦਵਾਰ ਹੈ। ਉਹੀ ਦਰਵਾਜ਼ਾ ਗੁਰੂ ਦਾ ਦਵਾਰ ਹੈ। ਉਹੀ ਦਰਵਾਜ਼ਾ ਗੁਰੂ ਦਾ ਸ਼ਬਦ ਹੈ। ਇਹਦੇ ਆਸਰੇ 'ਤੇ ਨਿਕਲ ਗਏ ਇਸ ਕਜੱਲ ਦੀ ਕੋਠੜੀ ਚੋਂ।

ਜਦ ਕਦੀ ਐਸੀ ਕਥਾ ਚੱਲੇ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਇਕ ਵਾਕ ਚੇਤੇ ਆ ਜਾਂਦਾ ਹੈ। ਪਾਤਿਸ਼ਾਹ ਦੇ ਕੋਲ ਅੰਮ੍ਰਿਤ ਵੇਲੇ ਇਕ ਸਿੱਖ ਆਇਆ। ਮੱਥਾ ਟੇਕ ਕੇ ਕੋਲ ਬੈਠ ਗਿਆ। ਨਿਰਮਲ ਬੁੱਧ ਤੇ ਪਵਿੱਤਰ ਉਸ ਦੀ ਕਾਇਆ ਸੀ। ਇਸ ਤਰ੍ਹਾਂ ਦੀ ਨਿਰਮਲ ਉਸ ਦੀ ਤੱਕਣੀ, ਇਸ ਤਰ੍ਹਾਂ ਦੀ ਪਾਵਨ ਮਿੱਠੀ ਤੇ ਮਧੁਰ ਉਸ ਦੀ ਬੋਲਣੀ, ਉਸ ਨੂੰ ਵੇਖ ਕੇ ਮੇਰੇ ਪਾਤਿਸ਼ਾਹ ਨੇ ਸਵਾਲੀਆ ਸ਼ਬਦ ਉਚਾਰਣ ਕੀਤਾ ਹੈ। ਸਾਹਿਬ ਕਹਿੰਦੇ ਹਨ-

*ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ॥*

(ਅੰਗ ੩੮੩)

ਦਸ ਤਾਂ ਸਹੀ ਤੇਰੇ 'ਤੇ ਕਿਹੜੀ ਬਖ਼ਸ਼ਿਸ਼ ਹੋਈ ਹੈ। ਮੋਹ ਦੀ ਮੈਲ ਜਿਹੜੀ ਸਾਰੀ



ਦੁਨੀਆਂ ਨੂੰ ਚੰਬੜੀ ਹੋਈ ਹੈ, ਉਹ ਤੈਨੂੰ ਨਹੀਂ ਚੰਬੜੀ। ਕੋਈ ਪਕੜ ਨਹੀਂ, ਕੋਈ ਖਿੱਚ ਨਹੀਂ।

*ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ॥*

*ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ॥*

(ਅੰਗ ੩੮੪)

ਬੜਾ ਫੁਰਤੀਲਾਪਨ ਹੈ ਤੇਰੇ ਵਿਚ। ਆਲਸ ਤੂੰ ਕਿਥੇ ਸੁੱਟ ਦਿੱਤਾ ਹੈ? ਕਿਵੇਂ ਸੁੱਟ ਦਿੱਤਾ ਹੈ? ਅੰਮ੍ਰਿਤ ਵੇਲਾ ਹੋ ਗਿਆ, ਆਲਸ ਨਹੀਂ ਉਠਣ ਦੇ ਰਿਹਾ। ਜੀਵਨ ਮਿਲਿਆ, ਇਹਦਾ ਸਹੀ ਉਪਯੋਗ ਨਹੀਂ ਹੋ ਰਿਹਾ, ਕਿਉਂਕਿ ਆਲਸ ਅੱਗੇ ਹੈ। ਮੈਂ ਅਰਜ਼ ਕਰਾਂ। ਜੇਕਰ ਅੱਜ ਤੱਕ ਮਨੁੱਖ ਨੂੰ ਪਰਮ ਪੱਦ ਦੀ ਪ੍ਰਾਪਤੀ ਨਹੀਂ ਹੋਈ ਤਾਂ ਉਹਦੇ ਵਿਚ ਅੱਸੀ ਫ਼ੀਸਦੀ ਹਿੱਸਾ ਆਲਸ ਦਾ ਹੈ। ਆਲਸ ਨੇ ਸਾਧਨਾ ਨਹੀਂ ਕਰਨ ਦਿੱਤੀ। ਆਲਸ ਨੇ ਹਮੇਸ਼ਾ ਗੱਲ ਕੱਲ੍ਹ 'ਤੇ ਸੁੱਟੀ ਹੈ, ਅੱਜ ਕਰਨ ਹੀ ਨਹੀਂ ਦਿੱਤੀ। ਫੁਰਤੀਲਾ ਮਨੁੱਖ ਜਿਸ ਦੇ ਅੰਦਰ ਆਲਸ ਨਹੀਂ, ਉਹ ਕੱਲ ਦੇ ਸੁੱਟੇ ਹੋਏ ਕੰਮ ਨੂੰ ਵੀ ਅੱਜ ਕਰੇਗਾ। ਆਲਸੀ ਅੱਜ ਦੇ ਕੰਮ ਨੂੰ ਵੀ ਕੱਲ 'ਤੇ ਸੁੱਟੇਗਾ। ਬੱਸ ਇਹ ਪਹਿਚਾਣ ਹੈ। ਜੀਵਨ ਮਿਲਿਆ, ਇਹਦਾ ਸਹੀ ਉਪਯੋਗ ਨਾ ਕਰਨਾ, ਅੰਮ੍ਰਿਤ ਵੇਲਾ ਹੋ ਰਿਹਾ ਹੈ, ਇਹਦੀ ਸਹੀ ਵਰਤੋਂ ਨਾ ਕਰਨੀ। ਇਹ ਕੱਲ 'ਤੇ ਸੁੱਟਣਾ। ਕੱਲ ਕੱਲ ਕਰਕੇ ਜ਼ਿੰਦਗੀ ਇਕ ਦਿਨ ਕਾਲ ਦੇ ਵੱਸ ਚੱਲੀ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਤੇਰਾ ਆਲਸ ਚਲਾ ਗਿਆ। ਇੱਤਨਾ ਫੁਰਤੀਲਾ, ਸੁਸਤੀ ਹੈ ਹੀ ਨਹੀਂ। ਆਲਸ ਹੈ ਹੀ ਨਹੀਂ।

*ਦਾਵਾ ਅਗਨਿ ਬਹੁਤ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥*

(ਅੰਗ ੩੮੪)

ਜਿਸ ਤ੍ਰਿਸ਼ਨਾ ਦੀ ਅਗਨੀ ਨੇ ਬਗ਼ੀਚਿਆਂ ਦੇ ਬਗ਼ੀਚੇ ਸਾੜ ਕੇ ਸੁਆਹ ਕਰ ਦਿੱਤੇ ਹਨ, ਇਹ ਤਾਂ ਕੋਈ ਮੈਂ ਹਰਾ ਬੂਟਾ ਦੇਖਦਾ ਪਿਆ ਹਾਂ ਹਰਾ ਬੂਟਾ, ਫੁੱਲ ਵੀ ਲੱਗੇ ਹੋਏ ਹਨ। ਛਾਇਆ ਵੀ ਬੜੀ ਹੈ। ਸੀਤਲਤਾ ਵੀ ਬਹੁਤ ਹੈ, ਵੈਰਾਗ ਵੀ ਬੜਾ ਹੈ, ਨਾਲ ਰੱਸ ਵੀ ਬੜਾ ਹੈ। ਇਹ ਤਾਂ ਹਰਾ ਭਰਾ ਬੂਟਾ ਹੈ। ਜਿਥੇ ਬਗ਼ੀਚਿਆਂ ਦੇ ਬਗ਼ੀਚੇ ਉਜੜ ਗਏ, ਬਾਗ਼ਾਂ ਦੇ ਬਾਗ਼ ਰਾਖ ਹੋ ਗਏ, ਸੁਆਹ ਹੋ ਗਏ, ਉਥੇ ਹਰਾ ਭਰਾ ਹੈ ਬੂਟਾ।

*ਕੋਈ ਹਰਿਆ ਬੂਟੁ ਰਹਿਓ ਰੀ॥*

ਹਜ਼ਾਰ ਬੂਟਿਆਂ ਦਾ ਬਾਗ਼ ਹੋਵੇ ਅਤੇ ਸਿਰਫ਼ ਇਕ ਬੂਟਾ ਹਰਾ ਭਰਾ ਦਿਖਾਈ ਦੇਵੇ, ਬਾਕੀ ਸੜ ਜਾਣ, ਖ਼ਾਕ ਹੋ ਜਾਣ, ਹੈ ਤੇ ਕਰਾਮਾਤ। ਬਹੁਤ ਵੱਡੀ ਕਰਾਮਾਤ ਹੈ। ਸਾਹਿਬ ਕਹਿੰਦੇ ਹਨ-

*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥*

ਕਦੀ ਕਦਾਈਂ ਇਸ ਸੰਸਾਰ ਦੀ ਬਗ਼ੀਚੀ ਵਿਚ ਕੋਈ ਹਰਾ ਭਰਾ ਬੂਟਾ ਦਿਖਾਈ ਦੇ

ਜਾਂਦਾ ਹੈ, ਰੰਚਕ ਮਾਤਰ ਵੀ ਉਸ ਦੀ ਕੋਈ ਸ਼ਾਖਾ ਜਲੀ ਨਹੀਂ, ਪੱਤੇ ਝੜੇ ਨਹੀਂ, ਸੜੇ ਨਹੀਂ ਅਤੇ ਬਿਲਕੁਲ ਹਰਾ ਭਰਾ। ਸਤਿਗੁਰ ਦਾ ਦਇਆ ਕਰਕੇ ਪੁੱਛਣਾ ਹੈ-

*ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ॥*

ਰਹਿੰਦਾ ਕੱਜਲ ਦੀ ਕੋਠਰੀ ਵਿਚ ਹੈਂ ਐ ਗੁਰੂ ਕੇ ਸਿੱਖ ! ਪਰ ਤੇਰੇ ਕਪੜੇ ਬੜੇ ਨਿਰਮਲ, ਦਾਗ਼ੀ ਨਹੀਂ ਹੋਇਆ ਤੂੰ। ਤੈਨੂੰ ਦਾਗ਼ ਨਹੀਂ ਲੱਗੇ। ਲੋਕਾਂ ਦੀ ਜ਼ਬਾਨ ਦਾਗ਼ੀ, ਹੱਥ ਦਾਗ਼ੀ, ਪੈਰ ਦਾਗ਼ੀ, ਅੱਖਾਂ ਦਾਗ਼ੀ, ਕੰਨ ਦਾਗ਼ੀ ਹਨ, ਦਿਲ ਦਿਮਾਗ਼ ਦਾਗ਼ੀ ਹਨ। ਅੰਗ ਤਾਂ ਕੋਈ ਨਹੀਂਓ ਬੱਚਿਆ ਜਿਹੜਾ ਕਾਲਖ ਨਾਲ ਭਰਿਆ ਨਾ ਹੋਵੇ। ਐਸੇ ਕਿਹੜੇ ਹੱਥ ਹਨ ਜਿੰਨ੍ਹਾਂ ਨੇ ਕਦੀ ਕੋਈ ਅਨਰਥ ਨਾ ਕੀਤਾ ਹੋਵੇ। ਐਸੀ ਕਿਹੜੀ ਜ਼ਬਾਨ ਹੈ, ਜਿਹੜੀ ਮਿੱਥਿਆ ਕਦੀ ਨਾ ਬੋਲੀ ਹੋਵੇ ਅਤੇ ਐਸੀਆਂ ਕਿਹੜੀਆਂ ਅੱਖਾਂ ਹਨ ਜੋ ਗ਼ਲਤ ਨਹੀਂ ਦੇਖਦੀਆਂ ਤੇ ਜਿੰਨ੍ਹਾਂ ਨੇ ਕਦੀ ਗ਼ਲਤ ਵੇਖਿਆ ਹੀ ਨਹੀਂ। ਐਸੀ ਕੱਜਲ ਕੋਠੜੀ ਵਿਚ ਤੂੰ ਆਪਣੇ ਕੱਪੜੇ ਨਿਰਮਲ ਰੱਖੇ ਹਨ-

*ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ॥*

ਤੇਰੇ ਕੱਪੜੇ ਬੜੇ ਨਿਰਮਲ, ਸਾਫ਼ ਤੇ ਸਵੱਛ ਹਨ। ਸਵਾਲ ਜਵਾਬ ਹਨ। ਸੰਖੇਪ ਵਿਚ ਮੈਂ ਅਰਜ਼ ਕਰਾਂ। ਸਿੱਖ ਦੀ ਜੋਦੜੀ 'ਤੇ ਬੇਨਤੀ-

*ਕਰਿ ਕਿਰਪਾ ਪ੍ਰਭਿ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ॥*
*ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ॥*

(ਅੰਗ ੩੮੪)

ਹੇ ਗੁਰਦੇਵ ! ਸਤਿਸੰਗ ਨਸੀਬ ਹੋਈ। ਗੁਰੂ ਦਾ ਸ਼ਬਦ ਨਸੀਬ ਹੋਇਆ ਤੇ ਇਸ ਕੱਜਲ ਕੋਠੜੀ ਦੇ ਵਿਚੋਂ ਨਿਕਲਣ ਦੀ ਜਾਚ ਆ ਗਈ। ਦਾਅ ਲਾ ਕੇ ਨਿਕਲ ਗਿਆ।

*ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੇ ਲਿਵ ਲਾਇ॥*

(ਅੰਗ ੧੨੮੧)

ਤੇ ਜਿਹੜਾ ਉਸ ਕੋਠੜੀ ਵਿਚੋਂ ਨਿਕਲਣ ਦੀ ਕੋਸ਼ਿਸ਼ ਨਾ ਕਰੇ, ਵਿਚੇ ਰਹੇ ਤਾਂ ਦਿਨ ਪ੍ਰਤੀ ਦਿਨ ਕਾਲਾ ਹੀ ਹੋਵੇਗਾ। ਹੋਰ ਕੀ ਹੈ? ਜੇ ਉਹ ਚੱਲੇਗਾ ਤਾਂ ਪੈਰ ਕਾਲੇ, ਜੇ ਉਹ ਬੋਲੇਗਾ ਤਾਂ ਰਸਨਾ ਕਾਲੀ। ਹਰ ਪਾਸੇ ਦਾਗ਼ ਹੀ ਦਾਗ਼। ਗੁਰੂ ਅਮਰਦਾਸ ਮਹਾਰਾਜ ਜੀ ਨੇ ਜਿਸ ਢੰਗ ਨਾਲ ਇਹ ਪਾਵਨ ਪਵਿੱਤਰ ਵਾਕ ਉਚਾਰਨ ਕੀਤਾ ਹੈ, ਮੈਂ ਇਸਦਾ ਖੁਲਾਸਾ ਕਰ ਸਕਿਆ ਕਿ ਨਹੀਂ, ਪਰ ਇਤਨਾ ਮੈ ਅਰਜ਼ ਕਰ ਦੇਵਾਂ ਕਿ ਪਹਿਲੀ ਪੰਗਤੀ ਵਿਚ ਸਾਹਿਬ ਕਹਿੰਦੇ ਹਨ ਕਿ ਦਿਨ ਪ੍ਰਤੀ ਦਿਨ ਇਹ ਜਗਤ ਮੈਲਾ ਹੁੰਦਾ ਜਾ ਰਿਹਾ ਹੈ, ਪਵਿੱਤਰ ਨਹੀਂ। ਕ੍ਰੋਧ ਵੱਧਦਾ ਜਾ ਰਿਹਾ ਹੈ, ਵਾਸ਼ਨਾ ਵੱਧਦੀ ਜਾ ਰਹੀ ਹੈ। ਅਹੰਕਾਰ ਵੱਧਦਾ ਜਾ ਰਿਹਾ ਹੈ ਅਤੇ ਇਸਤੋਂ ਇਲਾਵਾ ਮਨੁੱਖ ਦੀਆਂ ਕਾਮਨਾਵਾਂ ਵੱਧਦੀਆਂ ਜਾ ਰਹੀਆਂ ਹਨ। ਮਨੁੱਖ ਬੇਕਾਬੂ



ਹੋਇਆ ਫਿਰਦਾ ਹੈ ਅਤੇ ਕਿਸੇ ਹੱਦ ਤੱਕ ਕਾਲਖ ਵਿਚ ਜੀਉਣ ਨੂੰ ਰਾਜ਼ੀ ਹੋਇਆ ਫਿਰਦਾ ਹੈ ਕਿ ਠੀਕ ਹੈ, ਹੁਣ ਕੀ ਨਿਕਲਣਾ ਹੈ।

ਅੰਨ੍ਹੇ ਨੂੰ ਕਾਲਖ ਦਿਖਾਈ ਨਹੀਂ ਦਿੰਦੀ। ਲੰਮੇ ਸਮੇਂ ਤੱਕ ਹਨੇਰੀ ਕੋਠੜੀ 'ਚ, ਕਾਲਖ ਦੀ ਕੋਠੜੀ 'ਚ ਤੇ ਅੱਖਾਂ ਬੰਦ ਕਰਕੇ ਜੀਅ ਰਿਹਾ ਹੋਵੇ ਤਾਂ ਫਿਰ ਕਾਲਖ ਦਿਖਾਈ ਵੀ ਨਹੀਂ ਦਿੰਦੀ। ਝੂਠ ਝੂਠ ਦਿਖਾਈ ਹੀ ਨਹੀਂ ਦਿੰਦਾ। ਬੇਈਮਾਨੀ ਬੇਈਮਾਨੀ ਦਿਖਾਈ ਹੀ ਨਹੀਂ ਦਿੰਦੀ। ਜ਼ੁਲਮ ਜ਼ੁਲਮ ਦਿਖਾਈ ਹੀ ਨਹੀਂ ਦਿੰਦਾ। ਆਦਤ ਬਣ ਗਈ, ਸੁਭਾਉ ਬਣ ਗਿਆ ਤਾਂ ਸਾਹਿਬ ਕਹਿੰਦੇ ਹਨ ਕਿ ਦਿਨ ਪ੍ਰਤੀ ਦਿਨ ਇਹ ਜਗਤ ਮੈਲਾ ਹੁੰਦਾ ਜਾ ਰਿਹਾ ਹੈ। ਮੈਲ ਵੱਧਦੀ ਜਾ ਰਹੀ ਹੈ। ਸਿਲਸਿਲੇਵਾਰ ਆਪ ਬਾਕੀ ਪੰਗਤੀਆਂ ਦੇ ਅੱਖਰੀ ਅਰਥ ਸਰਵਨ ਕਰੋ। ਇਕ ਦਫ਼ਾ ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ !

*ਧਨਾਸਰੀ ਮਹਲਾ ੩ ਤੀਜਾ॥ ਜਗੁ ਮੈਲਾ ਮੈਲੋ ਹੋਇ ਜਾਇ॥*

ਜਗਤ ਤਾਂ ਪਹਿਲੇ ਹੀ ਮੈਲਾ ਹੈ। ਪਹਿਲੇ ਕਜਲ ਦੀ ਕੋਠੜੀ ਵਿਚ ਆਇਆ ਹੈ ਤੇ ਦਾਗ਼ ਲੱਗੇ ਹਨ ਪੂਰਬਲੇ ਸੰਸਕਾਰਾਂ ਦੇ ਮੁਤਾਬਿਕ, ਪਰ ਜੈਸੇ ਜੈਸੇ ਇਹ ਜੀਅ ਰਿਹਾ ਹੈ, ਕਾਲਖ ਵੱਧਦੀ ਹੀ ਜਾ ਰਹੀ ਹੈ, ਮੈਲ ਵੱਧਦੀ ਜਾ ਰਹੀ ਹੈ, ਮੈਲਾ ਹੁੰਦਾ ਜਾ ਰਿਹਾ ਹੈ, ਹੋਰ ਮੈਲਾ ਹੁੰਦਾ ਜਾ ਰਿਹਾ ਹੈ।

*ਆਵੈ ਜਾਇ ਦੂਜੈ ਲੋਭਾਇ॥*

ਦੂਜਾ ਲੋਭ ਇਕ ਦੀ ਪਕੜ ਨਹੀਂ। ਇਕ ਦੇ ਮੁਕਾਬਲੇ ਦੂਜਾ ਕੌਣ ਹੈ? ਨਿਰੰਕਾਰ ਦੇ ਮੁਕਾਬਲੇ 'ਤੇ ਦੂਜਾ ਸੰਸਾਰ ਹੈ। ਪ੍ਰਮਾਤਮਾ ਦੇ ਮੁਕਾਬਲੇ ਦੂਜਾ ਪਦਾਰਥ ਹੈ। ਪ੍ਰਮਾਤਮਾ ਦੀ ਖਿੱਚ ਨਹੀਂ, ਪਦਾਰਥ ਦੀ ਹੈ। ਨਿਰੰਕਾਰ ਦੀ ਖਿੱਚ ਨਹੀਂ, ਸੰਸਾਰ ਦੀ ਹੈ। ਸੰਸਾਰ ਦਾ ਲੋਭ ਹੁੰਦਾ ਹੈ। ਨਿਰੰਕਾਰ ਦਾ ਸਿਮਰਨ ਹੁੰਦਾ ਹੈ। ਇਤਨੀ ਮੈਂ ਅਰਜ਼ ਕਰ ਦੇਵਾਂ, ਸੰਤੋਖ ਕਰਕੇ ਬੰਦਾ ਨਿਰੰਕਾਰ ਨਾਲ ਜੁੜੇਗਾ ਤੇ ਲੋਭ ਕਰਕੇ ਆਖ਼ਿਰ ਸੰਸਾਰ ਨਾਲ ਜੁੜੇਗਾ। ਬਹੁਤ ਵੱਡੇ ਸੰਸਾਰੀ ਤੋਂ ਮੁਰਾਦ ਕੀ ਹੈ? ਬਹੁਤ ਵੱਡਾ ਲੋਭੀ ਹੈ, ਬਹੁਤ ਵੱਡਾ ਤ੍ਰਿਸ਼ਨਾਲੂ ਹੈ ਤਾਂ ਸਾਹਿਬ ਕਹਿੰਦੇ ਹਨ, ਦੂਜਾ ਭਾਉ ਹੈ, ਦੂਜੀ ਭਾਵਨਾ ਹੈ, ਦੂਜੀ ਪਕੜ ਹੈ, ਸੰਸਾਰ ਦੀ ਪਕੜ ਹੈ, ਪਦਾਰਥਾਂ ਦੀ ਪਕੜ ਹੈ ਅਤੇ ਇਹਨਾਂ ਕਰਕੇ ਰੋਜ਼ ਰੋਜ਼ ਮੈਲਾ ਹੁੰਦਾ ਜਾ ਰਿਹਾ ਹੈ। ਇਸ ਮੈਲ ਦਾ ਫਲ ਹੈ ਬਾਰ ਬਾਰ ਦਾ ਜੰਮਣਾ, ਬਾਰ ਬਾਰ ਦਾ ਮਰਣਾ, ਜਨਮ ਮਰਨ ਦਾ ਦੁੱਖ ਸਹੇੜਦਾ ਹੈ।

*ਦੂਜੈ ਭਾਇ ਸਭ ਪਰਜ ਵਿਗੋਈ॥*

ਸਾਰੀ ਪਰਜਾ, ਸਾਰੀ ਲੁਕਾਈ, ਸਾਰਾ ਸੰਸਾਰ ਪਦਾਰਥਾਂ ਦੇ ਪਿਆਰ ਦੇ ਵਿਚ, ਸੰਸਾਰ ਦੇ ਪਿਆਰ ਵਿਚ ਵਿਗੁਚ ਰਿਹਾ ਹੈ, ਭਾਵ ਖੱਜਲ ਖ਼ੁਆਰ ਹੋ ਰਿਹਾ ਹੈ ਤੇ ਉਸ ਇਕ ਤੋਂ ਟੁੱਟ ਗਿਆ ਹੈ।

*ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ॥੧॥*

ਮਨ ਦੇ ਅਧੀਨ ਚੱਲਣ ਵਾਲਾ ਹੈ। ਇਸ ਕੱਜਲ ਦੀ ਕੋਠੜੀ ਦੇ ਵਿਚ ਭਟਕਣ ਵਾਲਾ ਰੋਜ਼ ਰੋਜ਼ ਚੋਟਾਂ ਖਾਂਦਾ ਹੈ ਅਤੇ ਚੋਟਾਂ ਖਾਣ ਦਾ ਸਦਕਾ ਫਿਰ ਦੁੱਖ ਸਹੇੜਦਾ, ਕਲੇਸ਼ ਸਹੇੜਦਾ ਹੈ।

*ਗੁਰ ਸੇਵਾ ਤੇ ਜਨੁ ਨਿਰਮਲੁ ਹੋਇ॥*

ਫਿਰ ਨਿਰਮਲ ਕਿਸ ਤਰ੍ਹਾਂ ਹੋਵੇ। ਜਗਤ ਤਾਂ ਹੈ ਕੋਠੜੀ ਕਾਲਖ ਦੀ ਤੇ ਰੋਜ਼ ਰੋਜ਼ ਮੈਲ ਵੱਧਦੀ ਜਾ ਰਹੀ ਹੈ ਤੇ ਨਿਰਮਲ ਹੋਣ ਦਾ ਤਰੀਕਾ ਹੈ ਗੁਰੂ ਦੀ ਸੇਵਾ। ਗੁਰੂ ਦੀ ਸੇਵਾ ਨਾਲ ਹੀ ਜਨ ਸੇਵਕ ਨਿਰਮਲ ਹੁੰਦਾ ਹੈ, ਪਾਵਨ ਹੁੰਦਾ ਹੈ।

*ਅੰਤਰਿ ਨਾਮੁ ਵਸੈ ਪਤਿ ਊਤਮ ਹੋਇ॥ ਰਹਾਉ॥*

ਗੁਰ ਸੇਵਾ ਤੋਂ ਮੁਰਾਦ ਕੀ ਹੈ? ਨਾਮ ਸਿਮਰਨ ਦਾ ਜਾਪ ਤੇ ਨਾਮ ਸਿਮਰਨ ਦਾ ਅੰਤਰ ਆਤਮੇ ਵਿਚ ਵੱਸ ਜਾਣਾ। ਜੱਪ ਕਰਦੇ ਹੋਇਆਂ ਬਸ ਇਸਦੇ ਨਾਲ ਹੀ ਸਾਰੀ ਦੀ ਸਾਰੀ ਮੈਲ ਦੂਰ ਹੋ ਜਾਂਦੀ ਹੈ। ਇੱਜ਼ਤ ਮਾਨ ਮਰਯਾਦਾ ਦੀ ਪ੍ਰਾਪਤੀ ਹੋ ਜਾਂਦੀ ਹੈ।

*ਗੁਰਮੁਖਿ ਉਬਰੇ ਹਰਿ ਸਰਣਾਈ॥*

ਹਰੀ ਦੀ ਸ਼ਰਨ ਪੈ ਕੇ ਗੁਰਮੁਖ ਇਸ ਕੋਠੜੀ ਤੋਂ ਉਭਰ ਜਾਂਦੇ ਹਨ ਭਾਵ ਪਾਰ ਹੋ ਜਾਂਦੇ ਹਨ। ਪ੍ਰਭੂ ਦੇ ਦਰਿ ਤੱਕ ਪਹੁੰਚ ਜਾਂਦੇ ਹਨ। ਕਾਲਖ ਉਹਨਾਂ ਨੂੰ ਨਹੀਂ ਵਿਆਪਦੀ।

*ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ॥*

ਰਾਮ ਨਾਮ ਦਾ ਜਾਪ ਕਰਕੇ, ਰਮੇ ਹੋਏ ਰਾਮ ਦਾ ਰਟਨ ਕਰਕੇ ਤੇ ਰਟਨ ਕਰਦਿਆਂ ਕਰਦਿਆਂ ਹਿਰਦੇ ਵਿਚ ਉਸਨੂੰ ਦ੍ਰਿੜ੍ਹ ਕਰ ਲੈਂਦੇ ਹਨ। ਪੂਰਾ ਵਿਸ਼ਵਾਸ ਉਹਨਾਂ ਦਾ ਬੱਝ ਜਾਂਦਾ ਹੈ। ਇਸ ਤਰੀਕੇ ਨਾਲ ਉਹ ਪਾਵਨ ਹੋ ਜਾਂਦੇ ਹਨ, ਪਵਿੱਤਰ ਹੋ ਜਾਂਦੇ ਹਨ ਤੇ ਪ੍ਰਭੂ ਦੇ ਦਰ 'ਤੇ ਕਬੂਲ ਹੋ ਜਾਂਦੇ ਹਨ।

*ਭਗਤਿ ਕਰੇ ਜਨੁ ਵਡਿਆਈ ਪਾਏ॥*

ਜਿਹੜੇ ਤੇਰੇ ਸੇਵਕ ਹਨ, ਉਹ ਇਸ ਤਰ੍ਹਾਂ ਦੀ ਭਗਤੀ ਕਰਦਿਆਂ ਕਰਦਿਆਂ ਵਡਿਆਈ ਪ੍ਰਾਪਤ ਕਰ ਲੈਂਦੇ ਹਨ। ਪ੍ਰਮਾਤਮਾ ਦਾ ਆਦਰ ਮਾਨ ਸਨਮਾਨ ਪ੍ਰਾਪਤ ਕਰ ਲੈਂਦੇ ਹਨ।

*ਸਾਚਿ ਰਤੇ ਸੁਖ ਸਹਜਿ ਸਮਾਏ॥ ੨॥*

ਸੱਚ ਦੇ ਵਿਚ ਲੀਨ ਹੋ ਕੇ ਸਹਿਜ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ। ਭਾਵ ਆਤਮ ਅਡੋਲਤਾ ਉਹਨਾਂ ਨੂੰ ਪ੍ਰਾਪਤ ਹੋ ਜਾਂਦੀ ਹੈ। ਆਤਮਕ ਸੁੱਖ ਉਹਨਾਂ ਨੂੰ ਪ੍ਰਾਪਤ ਹੋ ਜਾਂਦਾ ਹੈ।

*ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ॥*



ਪਰ ਸਾਹਿਬ ਕਹਿੰਦੇ ਹਨ ਸੱਚ ਦਾ ਗਾਹਕ ਕੋਈ ਵਿਰਲਾ ਹੀ ਹੈ। ਪ੍ਰਮਾਤਮਾ ਦਾ ਗਾਹਕ ਕੋਈ ਵਿਰਲਾ ਹੀ ਹੈ, ਪਦਾਰਥਾਂ ਦੇ ਗਾਹਕ ਸਾਰੇ ਹੀ ਹਨ। ਨਿਰੰਕਾਰ ਦਾ ਗਾਹਕ ਕੋਈ ਵਿਰਲਾ ਹੀ ਹੈ, ਸੰਸਾਰ ਦੇ ਗਾਹਕ ਸਾਰੇ ਹੀ ਹਨ, ਸਗੋਂ ਨਿਰੰਕਾਰ ਦੇ ਮੰਦਰ ਵਿਚ ਆ ਕੇ, ਸਤਿਸੰਗ ਵਿਚ ਆ ਕੇ ਵੀ ਨਿਰੰਕਾਰ ਕੋਲੋਂ ਸੰਸਾਰ ਦੀ ਮੰਗ ਹੈ, ਨਿਰੰਕਾਰ ਕੋਲੋਂ ਨਿਰੰਕਾਰ ਦੀ ਮੰਗ ਨਹੀਂ। ਸੰਸਾਰ ਕੀ ਹੈ? ਨਿਰੰਕਾਰ ਦੀ ਛਾਇਆ ਮਹਾਮਾਈ। ਤਾਂ ਕੀ ਹੈ ਛਾਇਆ? ਸਾਰਾ ਸੰਸਾਰ ਕੀ ਹੈ? ਪ੍ਰਮਾਤਮਾ ਰੂਪੀ ਬ੍ਰਿਛ ਦੀ ਛਾਇਆ ਤੇ ਛਾਇਆ ਤਾਂ ਜ਼ਮੀਨ 'ਤੇ ਵੀ ਮਿਲ ਜਾਂਦੀ ਹੈ, ਫਲ ਜ਼ਮੀਨ 'ਤੇ ਨਹੀਂ ਮਿਲਦਾ, ਉੱਪਰ ਚੜ੍ਹਨਾ ਪੈਂਦਾ ਹੈ। ਥੋੜ੍ਹਾ ਉੱਚਾ ਉੱਠਣਾ ਪਏਗਾ ਤਾਂ ਜਾ ਕੇ ਫਲ ਦੀ ਪ੍ਰਾਪਤੀ ਹੋਵੇਗੀ, ਪਰ ਛਾਇਆ ਤਾਂ ਥੱਲੇ ਵੀ ਲੱਭ ਜਾਏਗੀ। ਪਦਾਰਥ ਦੀ ਪ੍ਰਾਪਤੀ ਵਾਸਤੇ ਕੋਈ ਸੁਰਤ ਉੱਚੀ ਕਰਨ ਦੀ ਲੋੜ ਨਹੀਂ। ਜੇਕਰ ਨਾਮ ਫਲ ਦੀ ਪ੍ਰਾਪਤੀ ਕਰਨੀ ਹੈ ਤਾਂ ਉਹ ਜ਼ਮੀਨ 'ਤੇ ਨਹੀਂ ਮਿਲੇਗਾ। ਇਹ ਠੀਕ ਹੈ ਕਈ ਵਾਰ ਦਰੱਖ਼ਤਾਂ ਦੇ ਫਲ ਗਿਰ ਜਾਂਦੇ ਹਨ, ਜ਼ਮੀਨ ਤੋਂ ਵੀ ਲੱਭ ਜਾਂਦੇ ਹਨ ਪਰ ਨਾਮ ਫਲ ਇਸ ਤਰ੍ਹਾਂ ਨਹੀਂ ਡਿਗਦਾ ਤੇ ਜ਼ਮੀਨ ਤੋਂ ਨਹੀਂ ਮਿਲਦਾ। ਜ਼ਮੀਨ 'ਤੇ ਛਾਇਆ ਹੀ ਮਿਲੇਗੀ, ਕਿਉਂਕਿ ਪਦਾਰਥ ਉਸਦੀ ਛਾਇਆ ਹਨ। ਇਹ ਪਦਾਰਥ ਮਿਲ ਜਾਣਗੇ, ਪਰ ਨਾਮ ਫਲ ਨਹੀਂ ਮਿਲੇਗਾ, ਉਸ ਦੇ ਲਈ ਉੱਪਰ ਚੜ੍ਹਨਾ ਪਏਗਾ। ਸੁਰਤ ਉੱਚੀ ਕਰਨੀ ਪਏਗੀ ਤਾਂ ਜਾ ਕੇ ਕਿਧਰੇ ਪ੍ਰਾਪਤੀ ਹੋਵੇਗੀ।

ਜਿਸ ਨੂੰ ਨਿਰੰਕਾਰ ਪ੍ਰਾਪਤ ਹੋ ਗਿਆ, ਜਿਸਨੂੰ ਫੁੱਲ ਫਲ ਲੱਭ ਪਏ ਹਨ, ਉਸਨੂੰ ਛਾਇਆ ਤਾਂ ਆਪਣੇ ਆਪ ਹੀ ਲੱਭ ਪਈ ਤੇ ਜਿਹੜਾ ਸਿਰਫ਼ ਛਾਇਆ ਵਿਚ ਮਸਤ ਹੈ, ਉਹ ਫੁੱਲ ਫਲ ਤੋਂ ਵਾਂਝਾ ਰਹਿ ਜਾਂਦਾ ਹੈ ਅਤੇ ਉਸਦੀ ਤ੍ਰਿਸ਼ਨਾ ਮੁੱਕਦੀ ਨਹੀਂ, ਕਿਉਂਕਿ ਫਲ ਖਾ ਕੇ ਹੀ ਤ੍ਰਿਪਤੀ ਮਿਲਣੀ ਸੀ। ਛਾਇਆ ਵਿਚ ਤਾਂ ਥੋੜ੍ਹਾ ਜਿਹਾ ਆਰਾਮ ਸੀ ਤੇ ਧਨ ਨਾਲ, ਪਦਾਰਥਾਂ ਨਾਲ ਥੋੜ੍ਹੀਆਂ ਸਹੂਲਤਾਂ ਤਾਂ ਮਿਲ ਗਈਆਂ ਪਰ ਅਧਿਆਤਮਕ ਸੁੱਖ ਨਹੀਂ ਮਿਲਿਆ। ਅਧਿਆਤਮਕ ਆਨੰਦ ਨਹੀਂ ਮਿਲਦਾ। ਅਧਿਆਤਮਕ ਆਨੰਦ ਮਿਲੇਗਾ ਉਸ ਪਰੀਪੂਰਨ ਪਰਮਾਤਮਾ ਦੇ ਨਾਮ ਦੇ ਵਿਚ ਤੇ ਸਾਹਿਬ ਕਹਿੰਦੇ ਹਨ ਕਿ ਮਨ ਦੇ ਅਧੀਨ ਚੱਲਣ ਵਾਲੇ ਇਸ ਤਰ੍ਹਾਂ ਸੰਸਾਰ ਦੇ ਵਿਚ ਖੋਹ ਜਾਂਦੇ ਹਨ। ਵਿਰਲਾ ਗੁਰਮੁਖ ਹੈ ਜੋ ਆਤਮ ਫਲ ਤੱਕ ਪਹੁੰਚਦਾ ਹੈ।

*ਗੁਰ ਕੈ ਸਬਦਿ ਆਪੁ ਪਛਾਣ॥*

ਕੋਈ ਵਿਰਲਾ ਹੀ ਗਾਹਕ ਗੁਰੂ ਦਾ ਬਣਕੇ ਗੁਰੂ ਦੇ ਸ਼ਬਦ ਦੁਆਰਾ ਆਪਣੀ ਆਤਮਾ ਦੀ ਪਹਿਚਾਣ ਕਰਦਾ ਹੈ। ਆਪਣੇ ਜੀਵਨ ਦੀ ਪਹਿਚਾਣ ਕਰਦਾ ਹੈ।

*ਸਾਚੀ ਰਾਸਿ ਸਾਚਾ ਵਾਪਾਰੁ॥*

ਤਾਂ ਫਿਰ ਉਹ ਸੱਚ ਨਾਮ ਦੀ ਪੂੰਜੀ ਜਮ੍ਹਾਂ ਕਰਦਾ ਹੈ ਤੇ ਇਸ ਤਰੀਕੇ ਨਾਲ ਦੈਵੀ ਗੁਣਾਂ ਦਾ ਸੱਚਾ ਵਾਪਾਰ ਕਰਦਾ ਹੈ।

*ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ॥ ੩॥*

ਧੰਨਤਾ ਦੇ ਯੋਗ ਹੈ, ਪੂਜਨ ਦੇ ਯੋਗ ਹੈ ਉਹ ਪੁਰਸ਼ ਜਿਸਦਾ ਪਿਆਰ ਨਾਮ ਦੇ ਨਾਲ ਪੈ ਗਿਆ ਹੈ। ਜਿਸ ਦੀਆਂ ਰੁਚੀਆਂ ਨਾਮ ਨਾਲ ਜੁੜ ਗਈਆਂ ਹਨ।

*ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ॥*

ਇਸ ਤਰ੍ਹਾਂ ਦੇ ਸੱਚੇ ਪੁਰਸ਼ਾਂ ਨੂੰ ਉਸ ਸੱਚ ਨੇ ਆਪ ਹੀ ਇਸ ਮਾਰਗ 'ਤੇ ਤੋਰਿਆ ਹੈ। ਆਪ ਹੀ ਪ੍ਰੇਰਣਾ ਦਿੱਤੀ ਹੈ। ਆਪ ਹੀ ਬਖ਼ਸ਼ਿਸ਼ ਕੀਤੀ ਹੈ, ਰਹਿਮਤ ਕੀਤੀ ਹੈ।

*ਉਤਮ ਬਾਣੀ ਸਬਦੁ ਸੁਣਾਏ॥*

ਗੁਰੂ ਦੀ ਜਿਹੜੀ ਉੱਤਮ ਬਾਣੀ ਹੈ, ਉੱਤਮ ਜਿਹੜੇ ਸ਼ਬਦ ਹਨ, ਇਸ ਦੇ ਵਿਚ ਦ੍ਰਿੜ੍ਹਤਾ ਹਾਸਿਲ ਕਰਕੇ, ਇਸਦੀ ਵਿਚਾਰ ਕਰਕੇ ਅਤੇ ਇਸਦੇ ਤੱਤ ਨੂੰ ਸਮਝ ਕੇ, ਪੂਰਨ ਭਰੋਸਾ ਜਗਾ ਕੇ ਉਸ ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਕੀਤੀ ਹੈ। ਇਸ ਮਾਰਗ 'ਤੇ ਉਸ ਪਰਮਾਤਮਾ ਨੇ ਸ਼ਬਦ ਦੇ ਆਸਰੇ 'ਤੇ ਆਪ ਹੀ ਤੋਰਿਆ, ਆਪ ਹੀ ਚਲਾਇਆ ਹੈ।

*ਪ੍ਰਭ ਸਾਚੇ ਕੀ ਸਾਚੀ ਕਾਰ॥*

ਪ੍ਰਮਾਤਮਾ ਦੀ ਇਹ ਇਕ ਸੱਚੀ ਕਾਰ ਹੈ ਕਿ ਉਹ ਆਪਣੇ ਭਗਤਾਂ ਨੂੰ ਸੱਚ ਦੇ ਮਾਰਗ ਉੱਤੇ ਤੋਰਦਾ ਹੈ। ਸਭ ਤੋਂ ਵੱਡੀ ਇਹ ਉਸਦੀ ਸਦੀਵੀ ਤੇ ਸੱਚੀ ਕਾਰ ਹੈ।

*ਨਾਨਕ ਨਾਮਿ ਸਵਾਰਣਹਾਰ॥ ੪॥*

ਜੀਵਨ ਨੂੰ ਸਵਾਰ ਸਕਦਾ ਹੈ ਪ੍ਰਮਾਤਮਾ ਦਾ ਨਾਮ। ਉਸਦਾ ਨਾਮ ਹੀ ਸਵਾਰਨਹਾਰ ਹੈ। ਇਸ ਲਈ ਹੇ ਜੀਵੋ ! ਉਸਦੇ ਨਾਮ ਦਾ ਆਸਰਾ ਪਕੜ ਕੇ ਸੱਚੀ ਕਾਰ ਕਰੋ। ਬਖ਼ਸ਼ਿਸ਼ ਦੇ ਪਾਤਰ ਬਣੋ ਤੇ ਕੱਜਲ ਦੀ ਕੋਠੜੀ ਵਿਚੋਂ ਨਿਕਲਣ ਦੀ ਕੋਸ਼ਿਸ਼ ਕਰੋ। ਸਾਹਿਬ ਗੁਰੂ ਅਮਰਦਾਸ ਜੀ ਦਾ ਫੁਰਮਾਣ ਕਿ ਦਿਨ ਪ੍ਰਤੀ ਦਿਨ ਜੀਵ ਜੋ ਮੈਲਾ ਹੁੰਦਾ ਜਾ ਰਿਹਾ ਹੈ, ਉਹ ਘਾਟੇ ਵਿਚ ਹੈ। ਦਿਨ ਪ੍ਰਤੀ ਦਿਨ ਜੀਵ ਜੋ ਨਿਰਮਲ ਹੁੰਦਾ ਜਾ ਰਿਹਾ ਹੈ, ਉਹ ਨਫ਼ੇ ਵਿਚ ਹੈ। ਇਹ ਫ਼ੈਸਲਾ ਅਸੀਂ ਖ਼ੁਦ ਕਰਨਾ ਹੈ। ਸਾਹਿਬ ਗੁਰੂ ਅਮਰਦਾਸ ਮਹਾਰਾਜ ਜੀ ਬਖ਼ਸ਼ਿਸ਼ ਕਰਨ। ਐਸੀ ਸੂਝ ਦੇਣ, ਐਸੀ ਪ੍ਰੇਰਨਾ ਦੇਣ ਕਿ ਦਿਨ ਪ੍ਰਤੀ ਦਿਨ ਅਸੀਂ ਨਿਰਮਲ ਹੋਈਏ, ਪਾਵਨ ਹੋਈਏ ਤੇ ਕਾਲਖ ਨੂੰ ਧੋ ਸਕੀਏ।

ਭੁੱਲਾਂ ਚੁੱਕਾਂ ਦੀ ਮਾਫ਼ੀ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ੧ੴ ਸਤਿਗੁਰ ਪ੍ਰਸਾਦਿ॥

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥ ੧ ॥*
*ਰਾਮ ਰਾਇ ਹੋਹਿ ਬੈਦ ਬਨਵਾਰੀ॥*
*ਅਪਨੇ ਸੰਤਹ ਲੇਹੁ ਉਬਾਰੀ ॥ ੧ ॥ ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨ ॥*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩ ॥੧ ॥*
*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧ ॥*
*ਹਰਿ ਗੁਨ ਕਹਤੇ ਕਹਨੁ ਨ ਜਾਈ ॥*
*ਜੈਸੇ ਗੂੰਗੇ ਕੀ ਮਿਠਿਆਈ ॥ ੧ ॥ ਰਹਾਉ ॥*
*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥*
*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾ ਤਹ ਸੋਈ ॥੨ ॥੨ ॥* Vol-4

(ਅੰਗ ੬੫੯)

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀਓ ! ਫਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਮਨੁੱਖੀ ਸਰੀਰ ਕਹਿੰਦੇ ਹਨ ਤਿੰਨਾਂ ਦਾ ਜੋੜ ਹੈ— ਤਨ, ਮਨ ਤੇ ਆਤਮਾ। ਇਸ ਵਾਸਤੇ ਵਿਦਵਾਨਾਂ ਨੇ ਮਨੁੱਖੀ ਸਰੀਰ ਨੂੰ ਤ੍ਰਿਬੈਣੀ ਦਾ ਸੰਗਮ ਵੀ ਆਖਿਆ ਹੈ। ਸਰੀਰ ਗੰਗਾ ਹੈ, ਮਨ ਜਮਨਾ ਹੈ ਤੇ ਆਤਮਾ ਸੁਰਸਤੀ। ਗੰਗਾ ਤੇ ਜਮਨਾ ਦਾ ਮਿਲਨ ਤੇ ਦਿਖਾਈ ਦਿੰਦਾ

ਹੈ ਪਰਿਆਗ ਰਾਜ ਦੇ ਵਿਚ, ਪਰ ਬ੍ਰਾਹਮਣਾਂ ਦਾ ਐਸਾ ਕਹਿਣਾ ਹੈ ਕਿ ਜਿਹੜੀ ਸੁਰਸਤੀ ਹੈ, ਉਹ ਗੁਪਤ ਰੂਪ ਵਿਚ ਮਿਲਦੀ ਹੈ। ਤਨ ਦਿਖਾਈ ਦੇ ਰਿਹਾ ਹੈ, ਮਨ ਮਹਿਸੂਸ ਹੁੰਦਾ ਹੈ, ਪਰ ਆਤਮਾ ਨਾ ਮਹਿਸੂਸ ਹੁੰਦੀ ਹੈ, ਨਾ ਦਿਖਾਈ ਦਿੰਦੀ ਹੈ, ਗੁਪਤ ਰੂਪ ਵਿਚ ਇਹਨਾਂ ਦੋਹਾਂ ਨਾਲ ਸਮਿਲਤ ਹੈ। ਇਹਨਾਂ ਦੋਹਾਂ ਨਾਲ ਜੁੜੀ ਹੋਈ ਹੈ, ਤਨ ਨਾਲ, ਮਨ ਨਾਲ ਅਤੇ ਉਸਦਾ ਜੋੜ ਵਿਆਪਕ ਹੈ। ਤਨ ਦੀ ਆਪਣੀ ਸੀਮਾ ਹੈ ਤੇ ਮਨ ਦੀ ਵੀ ਇਕ ਆਪਣੀ ਸੀਮਾ ਹੈ। ਆਤਮਾ ਅਸੀਮ ਹੈ, ਵਿਆਪਕ ਹੈ। ਤਨ ਦੇ ਤੱਲ 'ਤੇ ਜੀਉਣ ਵਾਲਾ ਮਨੁੱਖ ਸੀਮਾ ਵਿਚ ਜੀਉਂਦਾ ਹੈ। ਮਨ ਦੇ ਤੱਲ 'ਤੇ ਜੀਉਣ ਵਾਲਾ ਮਨੁੱਖ ਵੀ ਵਿਤਕਰਿਆਂ ਤੇ ਸੀਮਾ ਵਿਚ ਜੀਉਂਦਾ ਹੈ। ਆਤਮਾ ਦੇ ਤੱਲ 'ਤੇ ਜੀਉਣ ਵਾਲਾ ਅਤੇ ਚੇਤਨਾ ਦੇ ਤੱਲ ਤੇ ਜੀਉਣ ਵਾਲੇ ਦਾ ਜੀਵਨ ਅਸੀਮ ਹੁੰਦਾ ਹੈ ਅਤੇ ਉਸਦੇ ਲਈ ਸਾਰਾ ਸੰਸਾਰ ਉਸਦਾ ਪਰਿਵਾਰ ਹੈ। ਤਨ ਦੇ ਤੱਲ ਉੱਤੇ ਜੋ ਜੀਉਂਦਾ ਹੈ, ਜਿਸ ਜਿਸ ਨਾਲ ਉਸਦਾ ਖ਼ੂਨ ਮੇਲ ਖਾਂਦਾ ਹੈ, ਉਹ ਉਸਦੇ ਰਿਸ਼ਤੇਦਾਰ ਹਨ। ਮਨ ਦੇ ਤੱਲ 'ਤੇ ਜੋ ਜੀਉਂਦਾ ਹੈ, ਜਿਨ੍ਹਾਂ ਜਿਨ੍ਹਾਂ ਨਾਲ ਉਸਦੇ ਵਿਚਾਰ ਮੇਲ ਖਾਂਦੇ ਹਨ, ਉਹ ਉਸਦੇ ਆਪਣੇ ਹਨ, ਬਾਕੀ ਨਹੀਂ, ਪਰ ਆਤਮਾ ਦੇ ਤੱਲ 'ਤੇ ਜੋ ਜੀਉਣ ਵਾਲਾ ਹੈ, ਸਾਰੇ ਹੀ ਆਪਣੇ ਹਨ।

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*

(ਅੰਗ ੬੭੧)

ਸਾਰਾ ਸੰਸਾਰ ਆਪਣਾ ਪਰਿਵਾਰ ਨਹੀਂ ਤੇ ਆਪਣੇ ਨਹੀਂ ਤਾਂ ਸਮਝ ਲੈਣਾ ਕਿ ਇਹ ਬੰਦਾ ਜਾਂ ਤਾਂ ਮਨ ਦੇ ਤੱਲ 'ਤੇ ਜੀਅ ਰਿਹਾ ਹੈ ਜਾਂ ਤਨ ਦੇ ਤੱਲ 'ਤੇ ਜੀਅ ਰਿਹਾ ਹੈ। ਤਨ ਦੇ ਤੱਲ 'ਤੇ ਜੀਉਣ ਵਾਲੇ ਦਾ ਜਿਨ੍ਹਾਂ ਜਿਨ੍ਹਾਂ ਨਾਲ ਖ਼ੂਨ ਦਾ ਰਿਸ਼ਤਾ ਹੈ, ਬਸ ਇਹੀ ਆਪਣੇ ਹਨ, ਬਾਕੀ ਨਹੀਂ। ਮਨ ਦੇ ਤੱਲ 'ਤੇ ਜੋ ਜੀਅ ਰਿਹਾ ਹੈ, ਜਿਨ੍ਹਾਂ ਜਿਨ੍ਹਾਂ ਨਾਲ ਵਿਚਾਰ ਮੇਲ ਖਾਂਦੇ ਹਨ, ਜਿਨ੍ਹਾਂ ਨਾਲ ਸੋਚਣੀ ਮੇਲ ਖਾਂਦੀ ਹੈ, ਜਿਨ੍ਹਾਂ ਨਾਲ ਸੁਭਾਉ ਮੇਲ ਖਾਂਦਾ ਹੈ, ਉਹ ਆਪਣੇ ਹਨ, ਬਾਕੀ ਆਪਣੇ ਨਹੀਂ, ਪਰ ਆਤਮਾ ਦੇ ਤੱਲ 'ਤੇ ਜੀਉਣ ਵਾਲੇ ਦੇ ਸਾਰੇ ਹੀ ਆਪਣੇ ਹਨ। ਕਾਰਨ ਇਹ ਹੈ ਕਿ ਆਤਮਾ ਵਿਆਪਕ ਹੈ ਤੇ ਸਾਰਿਆਂ ਵਿਚ ਇਕਸਾਰ ਹੈ। ਨਾ ਭਿੰਨ ਨਾ ਭੇਦ, ਜਿਵੇਂ ਸੂਰਜ ਦਾ ਚਾਨਣਾ ਵਿਆਪਕ ਹੈ। ਹਰ ਛੋਟੇ ਵੱਡੇ ਦੇ ਘਰ ਵਿਚ ਆਤਮਾ ਇਸ ਤਰ੍ਹਾਂ ਵਿਆਪਕ ਹੈ ਤਾਂ ਸਾਡਾ ਸਰੀਰ ਤ੍ਰਿਬੈਣੀ ਦਾ ਸੰਗਮ ਹੈ— ਤਨ, ਮਨ ਤੇ ਆਤਮਾ।

ਹੁਣ ਮੈਂ ਅਰਜ਼ ਕਰਾਂ, ਸਮੱਸਿਆਵਾਂ ਜਿਹੜੀਆਂ ਬਹੁਤੀਆਂ ਹਨ, ਉਹ ਸਰੀਰ ਦੀਆਂ ਅਤੇ ਮਨ ਦੀਆਂ ਹਨ, ਆਤਮਾ ਦੀ ਕੋਈ ਸਮੱਸਿਆ ਨਹੀਂ ਹੈ। ਇਸ ਚੱਕਰ ਵਿਚ ਨਾ ਪੈਣਾ। ਆਤਮਾ ਦੀ ਕੋਈ ਸਮੱਸਿਆ ਨਹੀਂ ਹੈ। ਦੁੱਖ ਜਾਂ ਸਰੀਰ ਦੇ ਹਨ ਜਾਂ ਮਨ ਦੇ ਹਨ, ਆਤਮਾ ਦਾ ਤਾਂ ਕੋਈ ਮਤਲਬ ਹੀ ਨਹੀਂ। ਪ੍ਰਾਚੀਨ ਕਾਲ ਤੋਂ ਸਿਆਣੇ ਕਹਿੰਦੇ ਰਹੇ ਹਨ ਜੇਕਰ ਤਨ ਦੀਆਂ ਕੋਈ ਸਮੱਸਿਆਵਾਂ ਹਨ ਤਾਂ ਮਨ ਹੱਲ ਕਰੇਗਾ ਤੇ ਮਨ ਦੀਆਂ ਕੋਈ ਸਮੱਸਿਆਵਾਂ



ਹਨ ਤਾਂ ਆਤਮਾ ਹੱਲ ਕਰੇਗੀ। ਜਿਸ ਤੱਲ 'ਤੇ ਸਮੱਸਿਆ ਹੈ, ਉਸ ਤੱਲ 'ਤੇ ਹੱਲ ਨਹੀਂ ਕੀਤੀ ਜਾ ਸਕਦੀ। ਆਪ ਸਾਰੇ ਸਿਆਣੇ ਬੈਠੇ ਹੋ। ਸਰੀਰ ਦੀਆਂ ਕੋਈ ਸਮੱਸਿਆਵਾਂ ਹਨ ਤਾਂ ਹੁਣ ਮਨ ਹੱਲ ਕਰੇਗਾ। ਸੋਚਾਂਗੇ ਵਿਚਾਰਾਂਗੇ ਕਿ ਸਮੱਸਿਆ ਨੂੰ ਕਿਵੇਂ ਹੱਲ ਕਰੀਏ, ਪਰ ਜੇ ਮਨ ਦੀ ਕੋਈ ਸਮੱਸਿਆ ਹੈ ਤਾਂ ਜਿਵੇਂ ਤਨ ਦੀ ਸਮੱਸਿਆ ਤਨ ਨਾਲ ਹੱਲ ਨਹੀਂ ਹੁੰਦੀ, ਮਨ ਨਾਲ ਹੱਲ ਹੁੰਦੀ ਹੈ ਤੇ ਮਨ ਦੀ ਸਮੱਸਿਆ ਵੀ ਮਨ ਨਾਲ ਹੱਲ ਨਹੀਂ ਹੁੰਦੀ। ਕਹਿੰਦੇ ਹਨ ਉਹ ਆਤਮਾ ਹੱਲ ਕਰੇਗੀ, ਉਹ ਪ੍ਰਮਾਤਮਾ ਹੱਲ ਕਰੇਗਾ, ਪਰ ਅੱਜ ਦੇ ਕੁੱਝ ਦਾਰਸ਼ਨਿਕ ਤੇ ਧਾਰਮਿਕ ਚਿੰਤਕ ਐਸਾ ਵੀ ਕਹਿਣ ਲੱਗ ਪਏ ਹਨ ਕਿ ਸਰੀਰ ਦੀਆਂ ਵੀ ਅਨੰਤ ਐਸੀਆਂ ਸਮੱਸਿਆਵਾਂ ਹਨ ਜੋ ਮਨ ਹੱਲ ਨਹੀਂ ਕਰ ਸਕਦਾ ਤੇ ਖ਼ਾਸ ਕਰਕੇ ਨਾਸਤਿਕ ਜਿਹੜੇ ਵਿਚਾਰਕ ਹਨ, ਦਾਰਸ਼ਨਿਕ ਹਨ, ਉਹ ਕਹਿੰਦੇ ਹਨ ਕਿ ਮਨ ਦੀਆਂ ਜਿਹੜੀਆਂ ਸਮੱਸਿਆਵਾਂ ਹਨ, ਉਹ ਮਨ ਹੱਲ ਕਰੇਗਾ ਤੇ ਜੇ ਨਹੀਂ ਹੱਲ ਕਰ ਸਕਿਆ ਤਾਂ ਸਮੱਸਿਆਵਾਂ ਦੇ ਵਿਚ ਜੀਉਣਾ ਪਵੇਗਾ, ਮਜਬੂਰੀ ਹੈ, ਕਿਉਂਕਿ ਆਤਮਾ ਦੀ ਧਾਰਨਾ ਹੈ ਨਹੀਂ ਉਹਨਾਂ ਦੀ। ਆਪ ਕਿਉਂਕਿ ਰੋਜ਼ ਬਾਣੀ ਸਰਵਨ ਕਰਨ ਵਾਲੇ ਹੋ ਤੇ ਸਤਸੰਗੀ ਹੋ, ਇਸ ਵਾਸਤੇ ਇਹ ਜੋ ਪੱਖ ਆਪ ਜੀ ਦੇ ਸਾਹਮਣੇ ਰੱਖ ਲਿਆ ਹੈ, ਜ਼ਰੂਰ ਦਿਲ ਦਿਮਾਗ਼ ਦੀ ਪਕੜ ਵਿਚ ਆਵੇਗਾ।

ਪੁਰਾਣਾ ਦਾਰਸ਼ਨਿਕ ਤਾਂ ਇਹ ਕਹਿੰਦਾ ਰਿਹਾ ਕਿ ਤਨ ਦੀਆਂ ਜੋ ਸਮੱਸਿਆਵਾਂ ਹਨ, ਮਨ ਹੱਲ ਕਰੇਗਾ ਤੇ ਮਨ ਦੀ ਜਿਹੜੀ ਸਮੱਸਿਆ ਹੈ, ਉਹ ਆਤਮਾ ਹੱਲ ਕਰੇਗੀ। ਅੱਜ ਦੇ ਜਿਹੜੇ ਦਾਰਸ਼ਨਿਕ ਹਨ, ਉਹ ਕਹਿੰਦੇ ਹਨ ਕਿ ਤਨ ਦੀਆਂ ਵੀ ਕੁੱਝ ਐਸੀਆਂ ਸਮੱਸਿਆਵਾਂ ਹਨ ਜੋ ਮਨ ਕੋਲੋਂ ਹੱਲ ਨਹੀਂ ਹੁੰਦੀਆਂ। ਕਿਸੇ ਹੱਦ ਤੱਕ ਉਹ ਗ਼ਲਤ ਨਹੀਂ ਕਹਿੰਦੇ, ਠੀਕ ਕਹਿੰਦੇ ਹਨ ਤੇ ਮਨ ਦੀਆਂ ਜੋ ਸਮੱਸਿਆਵਾਂ ਹਨ, ਜੇ ਮਨ ਹੱਲ ਨਾ ਕਰ ਸਕੇ ਤਾਂ ਉਹਨਾਂ ਸਮੱਸਿਆਵਾਂ ਵਿਚ ਹੀ ਜੀਉਣਾ ਪਵੇਗਾ, ਮਜਬੂਰੀ ਹੈ। ਸਮੱਸਿਆ ਰਹੇਗੀ ਉਤਨੇ ਚਿਰ ਤੱਕ ਜਿਤਨੇ ਚਿਰ ਤੱਕ ਜੀਵਨ ਹੈ, ਕਿਉਂਕਿ ਆਤਮਾ ਦੀ ਧਾਰਨਾ ਹੈ ਹੀ ਨਹੀਂ ਤੇ ਤਨ ਦੀ ਸਮੱਸਿਆ ਹੈ—ਭੁੱਖ, ਪਿਆਸ, ਸਰਦੀ ਲੱਗਦੀ ਹੈ, ਗਰਮੀ ਲੱਗਦੀ ਹੈ, ਫਿਰ ਸਰੀਰਿਕ ਰੋਗ ਇਹ ਤਨ ਦੀਆਂ ਸਮੱਸਿਆਵਾਂ ਹਨ ਅਤੇ ਹਰ ਇਕ ਤਨ ਵਿਚ ਪੈਦਾ ਹੁੰਦੀਆਂ ਹਨ।

ਆਪ ਸੁਣ ਕੇ ਹੈਰਾਨ ਹੋਵੋਗੇ ਕਿ ਸੂਫ਼ੀ ਫ਼ਕੀਰਾਂ ਨੇ ਭੁੱਖ ਨੂੰ ਵੀ ਰੋਗ ਆਖਿਆ ਹੈ, ਪਿਆਸ ਨੂੰ ਵੀ ਰੋਗ ਆਖਿਆ ਹੈ। ਅਨੇਕਾਂ ਬੀਮਾਰੀਆਂ ਤੇ ਅਨੇਕਾਂ ਰੋਗ ਹਨ। ਸੂਫ਼ੀ ਕਹਿੰਦੇ ਹਨ ਕਿ ਭੁੱਖ ਵੀ ਰੋਗ ਹੈ, ਇਕ ਸਮੱਸਿਆ ਹੈ। ਪਿਆਸ ਵੀ ਰੋਗ ਹੈ, ਇਕ ਸਮੱਸਿਆ ਹੈ। ਜਿਸ ਤਰ੍ਹਾਂ ਦੀ ਬੀਮਾਰੀ ਹੈ, ਉਸ ਤਰ੍ਹਾਂ ਦੀ ਦਵਾਈ ਦਿਉ। ਭੁੱਖ ਹੈ ਤਾਂ ਰੋਟੀ ਦਿਉ। ਪਿਆਸ ਹੈ ਤਾਂ ਪਾਣੀ ਦਿਉ। ਸਰੀਰ ਦੀਆਂ ਜਿਤਨੀਆਂ ਸਮੱਸਿਆਵਾਂ ਹਨ ਸੂਫ਼ੀ ਇਸਨੂੰ ਰੋਗ ਹੀ ਕਹਿੰਦੇ ਹਨ। ਮੈਂ ਤੇ ਆਪਣੇ ਦੇਸ਼ ਦੇ ਵੀ ਕੁੱਝ ਵਿਦਵਾਨ ਦੇਖੇ ਹਨ ਜੋ ਸਰੀਰ ਦੀਆਂ

ਸਮੱਸਿਆਵਾਂ ਨੂੰ ਸ਼ਾਪ ਗਿਣਦੇ ਹਨ। ਪ੍ਰਭੂ ਵੱਲੋਂ ਸਰਾਪ ਗਿਣਦੇ ਹਨ। ਜਿਵੇਂ ਰਾਜ ਯੋਗੀ ਭਰਥਰੀ ਕਹਿੰਦੇ ਹਨ ਹੇ ਪ੍ਰਮਾਤਮਾ ! ਅਗਰ ਤੇਰੀ ਕੋਈ ਹੋਂਦ ਹੈ ਤਾਂ ਜਿਤਨਾ ਤੂੰ ਇਨਸਾਫ਼, ਜਿਤਨੀ ਤੂੰ ਬਖ਼ਸ਼ਿਸ਼ ਸੱਪ 'ਤੇ ਕੀਤੀ ਹੈ, ਉਤਨੀ ਬੰਦੇ 'ਤੇ ਨਹੀਂ ਕੀਤੀ। ਤੇਰੀ ਰਹਿਮਤ ਉਤਨੀ ਮਨੁੱਖ 'ਤੇ ਨਹੀਂ ਜਿਤਨੀ ਤੂੰ ਸੱਪ 'ਤੇ ਕੀਤੀ ਹੈ। ਕਿਉਂ? ਇਹ ਜਿਹੜਾ ਭੁੱਖ ਦਾ ਰੋਗ ਹੈ ਜੋ ਹਰ ਵਕਤ ਨਾਲ ਹੈ ਅਤੇ ਭਰਥਰੀ ਦਾ ਇਹ ਕਹਿਣਾ ਹੈ ਕਿ ਭੁੱਖ ਦੀ ਪੂਰਤੀ ਹਰ ਵਕਤ ਤੇ ਹਰ ਥਾਂ 'ਤੇ ਨਹੀਂ ਹੁੰਦੀ, ਉੱਦਮ ਜੁਟਾਣਾ ਪੈਂਦਾ ਹੈ, ਵਸੀਲੇ ਜੁਟਾਣੇ ਪੈਂਦੇ ਹਨ ਰੋਟੀ ਵਾਸਤੇ। ਇਸ ਵਾਸਤੇ ਅਸੀਂ ਸੁਣਦੇ ਹਾਂ ਕਿ ਇਕ ਬੰਦਾ ਰੋਟੀ ਕਮਾਉਣ ਲਈ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਗਿਆ। ਇਕ ਪ੍ਰਾਂਤ ਤੋਂ ਦੂਜੇ ਪ੍ਰਾਂਤ ਗਿਆ। ਇਕ ਮੁਲਕ ਤੋਂ ਦੂਸਰੇ ਮੁਲਕ ਗਿਆ। ਰਿਜ਼ਕ ਦੀ ਤਾਲਾਸ਼ ਦੇ ਵਿਚ ਮਨੁੱਖ ਬਹੁਤ ਭਟਕਿਆ ਹੈ। ਬੜਾ ਭਟਕਿਆ ਹੈ।

ਪਿਛਲੇ ਦਿਨੀਂ ਇਕ ਉੱਘੇ ਸਾਹਿਤਕਾਰ ਦਾ ਮੈਨੂੰ ਲੇਖ ਪੜ੍ਹਨ ਨੂੰ ਮਿਲਿਆ ਹੈ। ਉਸ ਨੇ ਉਚੇਚਾ ਵਿਚਾਰਿਆ ਹੈ ਤੇ ਮੈਨੂੰ ਭੇਜਿਆ ਹੈ ਅਤੇ ਲਿਖਿਆ ਹੈ ਕਿ ਇਹ ਮੇਰੀ ਆਪਣੀ ਖੋਜ ਹੈ। ਭਾਵੇਂ ਉਸਨੇ ਉਸ ਲੇਖ ਦਾ ਪ੍ਰਵਾਸੀ ਖ਼ਾਲਸਾ ਰੱਖਿਆ ਹੈ। ਕਾਨ੍ਹਪੁਰ ਦੇ ਰਹਿਣ ਵਾਲੇ ਹਨ ਉੱਘੇ ਸਾਹਿਤਕਾਰ। ਪ੍ਰਵਾਸੀ ਖਾਲਸਾ, ਵਿਦੇਸ਼ਾਂ ਵਿਚ ਰਹਿਣ ਵਾਲੇ ਸਿੱਖ। ਕੁੱਝ 50 ਸਫ਼ਿਆਂ ਦੇ ਉਸ ਲੇਖ ਦੇ ਵਿਚ ਜੋ ਫੋਟੋ ਕਾਪੀ ਦਾਸ ਨੂੰ ਉਸਨੇ ਭੇਜੀ ਤੇ ਫਿਰ ਆਪਣੀ ਰਾਏ ਮੰਗੀ। ਉਹ ਕਹਿੰਦੇ ਹਨ ਦੁਨੀਆਂ ਦੇ ਜਿਤਨੇ ਮੁਲਕ ਹਨ ਤੇ ਉਥੇ ਜਿਤਨੇ ਰਹਿੰਦੇ ਪਏ ਹਨ, ਸਭ ਪ੍ਰਵਾਸੀ ਹਨ। ਉਥੋਂ ਦਾ ਆਦਿ ਵਾਸੀ ਕੋਈ ਵੀ ਨਹੀਂ ਹੈ। ਜਿਵੇਂ ਅਮਰੀਕਾ ਵਿਚ ਕਹਿੰਦੇ ਹਨ ਸਭ ਬਾਹਰੋਂ ਗਏ ਹਨ, ਲੰਕਾ ਵਿਚ ਸਭ ਬਾਹਰੋਂ ਗਏ ਹਨ। ਇਸ ਦੇਸ਼ ਵਿਚ ਆਰੀਅਨ ਇਥੇ ਆਏ। ਆਰੀਅਨ ਸਿੰਧ ਦੇ ਕਿਨਾਰੇ ਆ ਕੇ ਜੋ ਟਿਕੇ ਜਿਨ੍ਹਾਂ ਨੂੰ ਸਿੰਧੂ ਆਖਿਆ ਗਿਆ। ਫਿਰ ਵਿਚਾਰੇ ਹੋਰ ਲੋਕ ਆਏ। 'ਸ' ਦਾ ਉਚਾਰਨ 'ਹ' ਨਾਲ ਕਰਦੇ ਸਨ। 'ਸ' ਉਹਨਾਂ ਦੀ ਭਾਸ਼ਾ ਵਿਚ ਸ਼ਬਦ ਹੀ ਨਹੀਂ ਸੀ। ਤਾਂ ਸਿੰਧੂ ਨੂੰ ਹਿੰਦੂ ਆਖਿਆ ਉਹਨਾਂ ਨੇ। ਹ ਦਾ ਉਚਾਰਨ ਅਫ਼ਗਾਨੀ ਨਹੀਂ ਕਰ ਸਕਦੇ ਸਨ। ਉਹਨਾਂ ਨੇ ਇੰਦੂ ਆਖਿਆ। ਉਸੇ ਤੋਂ ਇਸਨੂੰ ਇੰਡੀਆ ਆਖਿਆ ਗਿਆ।

ਇਸ ਦੇਸ਼ ਦੇ ਵਿਚ ਦੋ ਅਖ਼ਬਾਰ ਨਿਕਲਦੇ ਹਨ ਇਕ ਉਰਦੂ ਦਾ, ਇਕ ਇੰਗਲਿਸ਼ ਦਾ, ਜਿਨ੍ਹਾਂ ਦਾ ਨਾਮ ਹੀ ਹਿੰਦੂ ਹੈ। ਅਖ਼ਬਾਰ ਦੋ ਨਿਕਲਦੇ ਹਨ ਹਿੰਦੂ। ਉਹਨਾਂ ਨੇ ਇਸਨੂੰ ਤਸਲੀਮ ਕੀਤਾ ਹੈ ਕਿ ਹਿੰਦੂ ਸ਼ਬਦ 1400 ਸਾਲ ਤੋਂ ਜ਼ਿਆਦਾ ਪੁਰਾਣਾ ਨਹੀਂ ਹੈ, ਇੰਨਾ ਹੀ ਪੁਰਾਣਾ ਹੈ। ਇਸਤੋਂ ਪਹਿਲੇ ਇਸ ਦੇਸ਼ ਵਿਚ ਰਹਿੰਦੇ ਸਨ ਕੋਲ ਦਰਾਵੜ ਸੂਰੀਏ ਵੰਸ਼ੀ, ਚੰਦਰ ਬੰਸੀ ਉਹ ਲੋਕ ਰਹਿੰਦੇ ਸਨ ਇਥੇ ਹਿੰਦੂ ਨਹੀਂ ਸੀ ਕੋਈ। ਕੁਰਾਨ ਦੇ ਵਿਚ ਹਿੰਦੂ ਲਫ਼ਜ਼ ਨਹੀਂ ਮਿਲਦਾ। ਸ਼ਾਸਤਰਾਂ ਵਿਚ ਨਹੀਂ ਮਿਲਦਾ। ਵੇਦਾਂ ਵਿਚ ਨਹੀਂ ਮਿਲਦਾ। ਸਿਮਰਤੀਆਂ ਵਿਚ ਨਹੀਂ ਮਿਲਦਾ। ਗੀਤਾ ਵਿਚ ਨਹੀਂ ਮਿਲਦਾ, ਕਿਧਰੇ ਵੀ ਨਹੀਂ



ਮਿਲਦਾ। ਇਸ ਦੇਸ਼ ਦੇ ਤਮਾਮ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿਚ ਹਿੰਦੂ ਸ਼ਬਦ ਨਹੀਂ ਮਿਲਦਾ ਜਦ ਕਿ ਇਸਲਾਮੀ ਧਰਮ ਗ੍ਰੰਥਾਂ ਵਿਚ ਮੁਸਲਮਾਨ ਸ਼ਬਦ ਮਿਲਦਾ ਹੈ। ਮੁਸਲਿਮ ਮਿਲਦਾ ਹੈ। ਇਸ ਦੇਸ਼ ਦੇ ਤਮਾਮ ਪ੍ਰਾਚੀਨ ਧਾਰਮਿਕ ਗ੍ਰੰਥਾਂ ਦੇ ਵਿਚ ਹਿੰਦੂ ਸ਼ਬਦ ਨਹੀਂ ਮਿਲਦਾ। ਹਾਂ ਕੋਲ ਦਰਾਵੜ ਸੂਰੀਏ ਵੰਸ਼ੀ, ਚੰਦਰ ਵੰਸ਼ੀ ਇਹਨਾਂ ਦੇ ਜ਼ਿਕਰ ਹਨ। ਇਹਨਾਂ ਦੀ ਗੱਲ ਹੈ ਅਤੇ ਬਹੁਤ ਵੱਡੀ ਪੱਧਰ 'ਤੇ ਇਸਦੀ ਤਸਦੀਕ ਹੋ ਚੁੱਕੀ ਹੈ ਕਿ ਇਹ 1400 ਸਾਲ ਤੋਂ ਪੁਰਾਣਾ ਸ਼ਬਦ ਨਹੀਂ ਹੈ।

ਜਿਹੜੇ ਆਰੀਅਨ ਲੋਕ ਇਥੇ ਆਏ, ਮੈਦਾਨੀ ਇਲਾਕਾ ਇਹਨਾਂ ਨੂੰ ਮਿਲਿਆ ਜ਼ਰਖ਼ੇਜ਼, ਸਰਸਬਜ਼। ਆਏ ਰਿਜ਼ਕ ਦੀ ਤਲਾਸ਼ ਵਿਚ ਤੇ ਐਸਾ ਮਹਿਸੂਸ ਹੋਇਆ ਕਿ ਇਥੇ ਰਿਜ਼ਕ ਸੁਖੈਨ ਢੰਗ ਨਾਲ ਮਿਲ ਸਕਦਾ ਹੈ। 'ਤਾਤਾਰੀਉਂ ਕਾ ਤੁਮਨੇ ਦਾਮਨ ਫੂਲੋਂ ਸੇ ਭਰ ਦੀਆ ਥਾ'। ਇਹ ਤਾਂ ਇਕਬਾਲ ਨੇ ਵੀ ਮੰਨ ਲਿਆ। ਤਾਤਾਰ ਆਏ, ਈਰਾਨੀ ਆਏ, ਅਫ਼ਗਾਨੀ ਆਏ, ਅਰਬੀਅਨ ਆਏ, ਮੰਗੋਲ ਆਏ, ਫ਼ਰੈਂਚ ਆਏ, ਅੰਗਰੇਜ਼ ਆਏ। ਆਖ਼ਿਰ ਇਤਨੀ ਦੁਨੀਆਂ ਇਥੇ ਆਈ ਤੇ ਕੁੱਝ ਕਸ਼ਿਸ਼ ਸੀ। ਇਥੇ ਕਿਉਂ ਆਏ? ਇਸਦਾ ਮਤਲਬ ਹੈ ਕਿ ਰੂਹੇ ਜ਼ਮੀਨ ਦੇ ਵਿਚ ਇਥੇ ਇਸ ਪ੍ਰਿਥਵੀ ਦੇ ਉੱਤੇ ਇਹ ਜਿਹੜਾ ਬਰਿਆਜ਼ਮ ਹੈ, ਜਿਸਨੂੰ ਅਸੀਂ ਭਾਰਤ ਕਹਿੰਦੇ ਹਾਂ, ਇਥੇ ਰਿਜ਼ਕ ਸੁਖੈਨ ਸੀ ਤੇ ਦੁਨੀਆਂ ਦੀ ਹਰ ਇਕ ਚੀਜ਼ ਪ੍ਰਭੂ ਨੇ ਇਥੇ ਪੈਦਾ ਕਰ ਰੱਖੀ ਸੀ। ਨਦੀ ਨਾਲੇ ਸਨ। ਹਰ ਤਰ੍ਹਾਂ ਦਾ ਮੌਸਮ ਸੀ। ਹਰ ਤਰ੍ਹਾਂ ਦੀ ਉਪਜ ਸੀ। ਲੋਹਾ ਸੀ, ਤਾਂਬਾ ਸੀ, ਸੋਨੇ ਦੀਆਂ ਖਾਣਾਂ ਸਨ। ਗ਼ਰਜ਼ ਕਿ ਸਭ ਕੁੱਝ ਇਥੇ ਸੀ। ਇਸ ਸਭ ਕੁੱਝ ਨੇ ਮੁਤਾਸਰ ਕੀਤਾ ਆਰੀਅਨ ਨੂੰ, ਈਰਾਨ ਤੇ ਅਫ਼ਗਾਨਿਸਤਾਨ ਨੂੰ, ਅਰਬ ਤੇ ਮੰਗੋਲ ਨੂੰ, ਫ਼ਰੈਂਚ ਤੇ ਅੰਗਰੇਜ਼ ਨੂੰ ਅਤੇ ਹਰ ਇਕ ਦਾ ਇਹ ਮੁਲਕ, ਇਹ ਜ਼ਮੀਨ ਦਾਮਨ ਭਰਦੀ ਗਈ।

ਇਸ ਜ਼ਮੀਨ ਦੇ ਕੁਝ ਕਮਜ਼ੋਰ ਤੇ ਗ਼ਰੀਬ ਹੋਣ ਦਾ ਇਕ ਕਾਰਨ ਹੈ ਕਿ ਕਿਤਨੇ ਹੀ ਲੁਟੇਰੇ ਏਥੇ ਆਏ ਤੇ ਉਹਨਾਂ ਨੇ ਇਸ ਨੂੰ ਰਜ ਕੇ ਲੁੱਟਿਆ। ਫਿਰ ਇਕ ਦੋ ਸਾਲ ਨਹੀਂ ਲੁੱਟਿਆ, ਇਕ ਦੋ ਸਦੀ ਨਹੀਂ ਲੁੱਟਿਆ। ਇਕ ਹਜ਼ਾਰ ਸਾਲ ਤੋਂ ਵੀ ਵੱਧ ਲੁੱਟਿਆ ਹੈ ਤੇ ਮੈਂ ਅਰਜ਼ ਕਰਾਂ, ਸੰਪੰਨ ਘਰਾਣੇ ਵਿਚ ਚੋਰ ਸਿਰਫ਼ ਇਕ ਘੰਟੇ ਵਿਚ ਘੁੰਮ ਫਿਰ ਲਵੇ ਤਾਂ ਸਭ ਕੁਝ ਲੁੱਟ ਕੇ ਲੈ ਜਾਂਦਾ ਹੈ। ਇਥੇ ਤਾਂ ਲੁੱਟੇਰੇ ਇਕ ਹਜ਼ਾਰ ਸਾਲ ਤੋਂ ਵੀ ਜ਼ਿਆਦਾ ਘੁੰਮਦੇ ਤੇ ਫਿਰਦੇ ਰਹੇ। ਉਹਨਾਂ ਨੇ ਪਦਾਰਥ ਤਾਂ ਲੁੱਟੇ, ਧਨ ਲੁੱਟਿਆ, ਸੋਨਾ ਚਾਂਦੀ ਲੁੱਟੀ, ਪਰ ਇਸ ਦੇਸ਼ ਦੀ ਸੱਭਿਅਤਾ ਵੀ ਲੁੱਟ ਲਈ। ਇਸ ਦੇਸ਼ ਦੀ ਸੰਸਕ੍ਰਿਤੀ ਵੀ ਲੁੱਟ ਲਈ। ਇਸ ਦੇਸ਼ ਦਾ ਪਹਿਰਾਵਾ ਵੀ ਲੁੱਟ ਲਿਆ। ਇਸ ਦੇਸ਼ ਦਾ ਤਮੱਦਨ ਵੀ ਲੁੱਟ ਲਿਆ। ਇਸ ਦੇਸ਼ ਦਾ ਧਰਮ ਵੀ ਲੁੱਟ ਲਿਆ।

ਇਹ ਵੀ ਮੈਂ ਅਰਜ਼ ਕਰਾਂ, ਧਰਮ ਵੀ ਨਹੀਂ ਰਿਹਾ। ਸੱਭਿਅਤਾ ਦੇ ਉੱਤੇ ਜਾਂ ਇਸਲਾਮੀ ਛਾਪ ਪੈ ਗਈ ਜਾਂ ਕਰਿਸ਼ਚਨ ਈਸਾਈ ਛਾਪ ਪੈ ਗਈ। ਸਿੱਖ ਵੀ ਆਪਣੇ ਬੱਚੇ ਦਾ ਜਨਮ

ਦਿਨ ਮਨਾਉਂਦੇ ਹਨ ਤਾਂ ਮੋਮਬੱਤੀਆਂ ਜਲਾਈਆਂ ਹੁੰਦੀਆਂ ਹਨ। ਕੇਕ ਕੱਟੋ, ਮੋਮਬੱਤੀਆਂ ਬੁਝਾਉ। ਕੋਈ ਗੁਰਮਤਿ ਦੀ ਰਸਮ ਨਹੀਂ ਹੈ। ਕੋਈ ਇਸ ਦੇਸ਼ ਦੀ ਰਸਮ ਨਹੀਂ ਹੈ। ਮੈਨੂੰ ਤਾਂ ਕਈ ਦਫਾ ਉਹਨਾਂ ਨੂੰ ਕਹਿਣਾ ਪੈਂਦਾ ਹੈ ਕਿ ਤੁਸੀਂ ਈਸਾਈ ਹੋ ਕਿ ਗੁਰੂ ਕੇ ਸਿੱਖ ਹੋ? ਇਹ ਕਰਦੇ ਕੀ ਪਏ ਹੋ? ਤੇ ਜੇ ਮੁੰਡੇ ਦਾ ਜਨਮ ਦਿਨ ਹੀ ਮਨਾਉਣਾ ਹੈ ਤਾਂ ਬੱਤੀ ਬੁਝਾਉਣ ਦਾ ਮਤਲਬ ਕੀ ਹੈ? ਹੋਰ ਜਲਾਉ, ਖ਼ੁਸ਼ੀਆਂ ਮਨਾਉ। ਮੋਮਬੱਤੀਆਂ ਬੁਝਾਉਣ ਦਾ ਕੀ ਮਤਲਬ ਹੋਇਆ? ਇਹਨਾਂ ਮੂੜ੍ਹਾਂ ਨੂੰ ਕੌਣ ਦੱਸੇ। ਘਟ ਤੋਂ ਘਟ ਸੋਚੋ, ਆਪਣੀ ਸੱਭਿਅਤਾ ਦੇ ਵਿਚ ਨਹੀਂ ਜੀਅ ਸਕਦੇ। ਆਪਣੀ ਭਾਸ਼ਾ ਦੇ ਵਿਚ ਜੀਅ ਨਹੀਂ ਸਕਦੇ। ਆਪਣੇ ਪਹਿਰਾਵੇ ਵਿਚ ਨਹੀਂ ਜੀਅ ਸਕਦੇ। ਆਪਣੇ ਧਰਮ ਦੇ ਵਿਚ ਨਹੀਂ ਜੀਅ ਸਕਦੇ। ਜਦ ਆਪਣੇ ਦੇਸ਼ ਵਿਚ ਜੀਅ ਰਹੇ ਹੋ ਤਾਂ ਅਪਣੀ ਬੋਲੀ ਵਿਚ ਜੀਵੋ। ਆਪਣੇ ਪਹਿਰਾਵੇ ਵਿਚ ਜੀਵੋ। ਆਪਣੀ ਸੰਸਕ੍ਰਿਤੀ ਵਿਚ ਜੀਵੋ। ਆਪਣੇ ਧਰਮ ਵਿਚ ਜੀਵੋ। ਬਸ ਦੇਸ਼ ਆਪਣਾ ਹੈ, ਬਾਕੀ ਤਾਂ ਕੁਝ ਵੀ ਆਪਣਾ ਨਹੀਂ। ਇਹ ਵੀ ਮੈ ਅਰਜ਼ ਕਰਾਂ ਨਾ ਬੋਲੀ ਆਪਣੀ, ਨਾ ਪਹਿਰਾਵਾ ਆਪਣਾ, ਨਾ ਸੰਸਕ੍ਰਿਤੀ ਆਪਣੀ, ਨਾ ਤਹਿਜ਼ੀਬ ਆਪਣੀ, ਕੁਝ ਵੀ ਆਪਣਾ ਨਹੀਂ, ਸਭ ਕੁਝ ਵਿਦੇਸ਼ੀ, ਸਭ ਕੁਝ ਬਾਹਰ ਦਾ ਅਤੇ ਗ਼ਜ਼ਬ ਦੀ ਗੱਲ ਹੈ ਕਿ ਇਸ ਸਮੁੱਚੀ ਕੌਮ ਨੂੰ ਜਿਹੜਾ ਨਾਮ ਦੇ ਦਿੱਤਾ ਹੈ ਹਿੰਦੂ, ਇਹ ਵੀ ਵਿਦੇਸ਼ੀ ਹੈ, ਦੇਸ਼ ਦਾ ਨਾਮ ਨਹੀਂ ਹੈ।

ਇਹ ਨਾਮ ਦਿੱਤਾ ਹੈ ਹੁਨ ਲੋਕਾਂ ਨੇ। ਇਹ ਹੁਨ ਗ੍ਰਹਿ ਸਿੰਧ ਦੇ ਕਿਨਾਰੇ ਆ ਕੇ ਟਿਕੇ ਤੇ ਉਹਨਾਂ ਨੂੰ ਆਖਿਆ ਗਿਆ ਸਿੰਧੂ। ਸਿੰਧ ਨਦੀ ਦੇ ਕੰਢੇ ਰਹਿੰਦੇ ਸਨ। ਸਿੰਧ ਉਸ ਦਰਿਆ ਦਾ ਨਾਮ, ਬਹੁਤ ਪੁਰਾਣਾ ਨਾਮ ਹੈ। ਸਿੰਧ ਵੈਸੇ ਸਿੰਧ ਸਾਗਰ ਨੂੰ ਕਹਿੰਦੇ ਹਨ, ਸਮੁੰਦਰ ਨੂੰ ਕਹਿੰਦੇ ਹਨ। ਇਹ ਜਿਹੜਾ ਦਰਿਆ ਹੈ ਜਿਸ ਨੂੰ ਅਸੀਂ ਗ੍ਰਹਿ ਸਿੰਧ ਕਹਿੰਦੇ ਹਾਂ, ਕਟਕ ਵੀ ਕਹਿ ਦਿੰਦੇ ਹਾਂ। ਇਹ ਦਰਿਆ ਸਾਗਰ ਦੀ ਤਰ੍ਹਾਂ ਹੀ ਹੈ ਬਹੁਤ ਵੱਡਾ।

ਪੰਜਾਬ ਦੇ ਪੰਜੇ ਦਰਿਆ ਸਿੰਧ ਦੇ ਵਿਚ ਮਿਲਦੇ ਹਨ। ਸ਼ਾਇਦ ਆਪ ਨੂੰ ਪਤਾ ਹੋਵੇ ਫਰੰਟੀਅਰ ਦੇ ਦੋ ਵੱਡੇ ਦੱਰੇ ਇਸੇ ਵਿਚ ਮਿਲਦੇ ਹਨ। ਸਿੰਧ ਵਿਚ ਮਿਲਦੇ ਹਨ ਅਤੇ ਅਫ਼ਗਾਨਿਸਤਾਨ ਦੇ ਦੋ ਤਿੰਨ ਦਰਿਆ ਇਸੇ ਸਿੰਧ ਦੇ ਵਿਚ ਮਿਲਦੇ ਹਨ ਅਤੇ ਇਹ ਕਰਾਚੀ ਦੇ ਕੋਲ ਸਾਗਰ ਵਿਚ ਪੈਣ ਤੋਂ ਪਹਿਲੇ ਬਿਲਕੁਲ ਸਾਗਰ ਦੀ ਸ਼ਕਲ ਅਖ਼ਤਿਆਰ ਕਰ ਜਾਂਦਾ ਹੈ ਅਤੇ ਕਈ ਦਰਿਆਵਾਂ ਨੂੰ ਨਾਲ ਲੈ ਕੇ ਇਸਦਾ ਫੈਲਾਅ ਬਹੁਤ ਵੱਡਾ ਹੋ ਜਾਂਦਾ ਹੈ। ਬਿਲਕੁਲ ਸਾਗਰ ਦੀ ਤਰ੍ਹਾਂ ਲੱਗਦਾ ਹੈ। ਬਹੁਤ ਗਹਿਰਾ ਬਹੁਤ ਚੌੜਾ। ਇਸਨੂੰ ਵੇਖ ਕੇ ਪਹਿਲੇ ਪਹਿਲੇ ਪ੍ਰਾਚੀਨ ਲੋਕਾਂ ਨੂੰ ਇਹ ਭੁਲੇਖਾ ਵੀ ਰਿਹਾ ਕਿ ਸ਼ਾਇਦ ਇਹ ਸਾਗਰ ਹੈ, ਸਿੰਧ ਹੈ, ਇਸਦਾ ਨਾਮ ਸਿੰਧ ਤਾਂ ਹੀ ਰਖਿਆ। ਭਾਵੇਂ ਬਾਅਦ ਵਿਚ ਸਾਗਰ ਨੂੰ ਵੀ ਵੇਖ ਲਿਆ ਹੋਣਾ ਹੈ। ਸਮਝ ਆ ਗਈ ਹੋਣੀ ਹੈ, ਪਰ ਡੂੰਘੇ ਸਾਗਰ ਦੀ ਤਰ੍ਹਾਂ ਬਹੁਤ ਵੱਡਾ ਦਰਿਆ ਸੀ।

ਇਸ ਦੇਸ਼ ਵਿਚ ਬ੍ਰਹਮ ਪੁੱਤਰ ਤੇ ਸਿੰਧ ਇਹ ਦੋ ਬਹੁਤ ਵੱਡੇ ਦਰਿਆ ਸਨ। ਦੇਸ਼ ਦੀ ਵੰਡ ਨਾਲ ਇਕ ਦਰਿਆ ਉਧਰ ਚਲਾ ਗਿਆ ਤੇ ਇਕ ਇਧਰ ਹੈ ਬਹੁਤ ਵੱਡਾ ਇਸਦਾ



ਹਿੱਸਾ। ਇਸ ਨਦੀ ਦੇ ਤੱਟ 'ਤੇ ਹਰਿਆਵਲ ਬੜੀ ਸੀ। ਜ਼ਰਖ਼ੇਜ਼ ਇਲਾਕਾ ਸੀ। ਮੈਦਾਨੀ ਇਲਾਕਾ ਤੇ ਹਰ ਤਰ੍ਹਾਂ ਦੀ ਖ਼ੁਸ਼ਹਾਲੀ ਦੇਖ ਕੇ ਆਰੀਅਨ ਲੋਕ ਇਥੇ ਟਿੱਕ ਗਏ। ਭੇਡਾਂ ਬੱਕਰੀਆਂ ਸਨ ਇਹਨਾਂ ਕੋਲ। ਗਊਆਂ ਸਨ, ਘੋੜੇ ਰੱਖਦੇ ਸਨ। ਕੁਝ ਦਸਤਕਾਰੀ ਦਾ ਕੰਮ ਸੀ। ਖੇਤੀ ਬਾੜੀ ਆਰੰਭ ਕੀਤੀ। ਬੋਧਕ ਸਨ, ਸਿਆਣੇ ਸਨ। ਲਿਖਣਾ ਪੜ੍ਹਨਾ ਵੀ ਆਰੰਭ ਕੀਤਾ। ਇਹਨਾਂ ਨੂੰ ਆਖਿਆ ਗਿਆ ਸਿੰਧੂ। ਮੈਂ ਤਾਂ ਇਹ ਸਮਝਦਾ ਹਾਂ ਕਿ ਕਈਆਂ ਨੂੰ ਜਿਹੜਾ ਸੰਧੂ ਕਹਿੰਦੇ ਹਨ ਇਸ ਦੇਸ਼ ਵਿਚ, ਖ਼ਾਸ ਕਰਕੇ ਪੰਜਾਬ ਵਿਚ, ਖ਼ਿਆਲ ਹੈ ਮੇਰਾ ਕਿ ਇਹ ਵੀ ਸਿੰਧੂ ਦਾ ਅਪਭਰੰਸ਼ ਹੈ ਸੰਧੂ। ਸਿੰਧ ਦੇ ਕੰਢੇ 'ਤੇ ਜੋ ਆ ਕੇ ਰਹੇ ਤੇ 'ਸਾ' ਦਾ ਉਚਾਰਨ ਜਦ ਬਾਅਦ ਵਿਚ ਹੁਨ ਲੋਕ ਆਏ ਇਹ ਕਰ ਨਹੀਂ ਸਕਦੇ ਸਨ। 'ਸ' ਉਹਨਾਂ ਦੀ ਅੱਖਰ ਸ਼ੈਲੀ ਵਿਚ ਨਹੀਂ ਸੀ। ਬੋਲਣ ਵਿਚ ਨਹੀਂ ਸੀ। ਜਿਵੇਂ ਅਰਬੀ ਵਿਚ 'ਪ' ਨਹੀਂ ਹੈ। ਆਪ ਸੁਣਕੇ ਹੈਰਾਨ ਹੋਵੋਗੇ ਅਰਬੀ ਵਿਚ 'ਚ' ਵੀ ਨਹੀਂ ਹੈ, ਕਿਉਂਕਿ ਜਦੋਂ ਅਰਬੀ ਵਿਚ ਮੈਂ ਉਹਨਾਂ ਦੀ ਲਿਖਤ ਦੇਖੀ ਤਾਂ ਗੁਰਬਚਨ ਸਿੰਘ ਨੂੰ ਗੁਰਬਸ਼ਨ ਸਿੰਘ ਕਰਕੇ ਲਿਖਣ ਤੇ ਪਾਣੀਪਤ ਨੂੰ ਫਾਨੀਫਤ ਕਰਕੇ ਲਿਖਣ। ਪੈਪਸੀ ਕੋਲਾ ਬੋਤਲਾਂ ਦੇ ਉੱਤੇ ਮੈਂ ਬੈਸਬੀ ਕੋਲਾ ਲਿਖਿਆ ਹੋਇਆ ਵੇਖਿਆ। ਅਰਬੀ ਵਿਚ 'ਪ' ਹੈ ਹੀ ਕੋਈ ਨਹੀਂ। ਕੁਝ ਮੈਂ ਨੌਂ ਦੱਸ ਸ਼ਬਦ ਉਥੇ ਨੋਟ ਕੀਤੇ ਸਨ, ਜੋ ਅਰਬੀ ਵਿਚ ਉਚਾਰਨ ਨਹੀਂ ਕਰ ਸਕਦੇ। ਅੱਜ ਵੀ ਨਹੀਂ ਕਰ ਸਕਦੇ।

ਹੁਨ ਲੋਕ 'ਸ' ਦਾ ਉਚਾਰਨ ਨਹੀਂ ਕਰ ਸਕਦੇ ਸਨ। ਸਿੰਧੂ ਲੋਕਾਂ ਨੂੰ ਉਹਨਾਂ ਨੇ ਕਿਹਾ ਹਿੰਦੂ। ਇਹ ਹਿੰਦੂ ਹੈ। ਅਫ਼ਗਾਨੀ ਪਠਾਨ ਈਰਾਨੀ ਇਹ 'ਹ' ਦਾ ਉਚਾਰਨ ਨਹੀਂ ਕਰ ਸਕਦੇ ਸਨ ਅਤੇ ਅੱਜ ਵੀ ਨਹੀਂ ਕਰ ਸਕਦੇ। ਉਹਨਾਂ ਨੇ ਫਿਰ ਇੰਦੂ ਆਖਿਆ। ਉਸ ਆਧਾਰ 'ਤੇ ਇਸ ਦੇਸ਼ ਦਾ ਨਾਮ ਪਿਆ ਇੰਡੀਆ। ਉਸ ਪੁਰਸ਼ ਨੇ, ਗਗਨ ਸਾਹਿਬ ਨੇ ਜੋ ਪ੍ਰਵਾਸੀ ਖਾਲਸਾ ਨਾਮ ਦਾ ਇਕ ਲੇਖ ਲਿਖਿਆ, ਉਸ ਵਿਚ ਉਸਨੇ ਸਿੱਧ ਕਰ ਦਿੱਤਾ ਹੈ ਬੜੇ ਪ੍ਰਾਚੀਨ ਤਵਾਰੀਖ਼ੀ ਹਵਾਲੇ ਦੇ ਕੇ ਕਿ ਦੁਨੀਆਂ ਦੇ ਜਿਤਨੇ ਮੁਲਕ ਹਨ ਉਥੇ ਉਹਨਾਂ ਮੁਲਕਾਂ ਵਿਚ ਕੋਈ ਆਦਿ ਵਾਸੀ ਨਹੀਂ ਹੈ। ਜੋ ਕੁਝ ਵੀ ਹੈ ਜ਼ੋਰ ਜ਼ਬਰ ਨਾਲ ਛਾਇਆ ਹੋਇਆ ਹੈ। ਉਹ ਸਭ ਪ੍ਰਵਾਸੀ ਹਨ। ਕਿਧਰੇ ਵੀ ਕੋਈ ਉਥੇ ਦਾ ਆਦਿ ਵਾਸੀ ਨਹੀਂ ਹੈ।

ਸਾਡੇ ਦੇਸ਼ ਵਿਚ ਐਸਾ ਮੰਨਦੇ ਹਨ ਕਿ ਕੁਝ ਆਦਿ ਵਾਸੀ ਤਮਿਲ, ਕਰਨਾਟਕ, ਕੇਰਲਾ ਤੇ ਉੜੀਸਾ ਦੇ ਇਲਾਕੇ ਵਿਚ ਹਨ। ਆਦਿ ਵਾਸੀ ਭੀਲ ਲੋਕ, ਕੌਲ ਤੇ ਦਰਾਵੜ ਅੱਜ ਵੀ ਜੰਗਲਾਂ ਵਿਚ ਹਨ। ਪਛੜੇ ਹੋਏ ਹਨ। ਬਾਹਰੋਂ ਜਿਹੜਾ ਰਿਜ਼ਕ ਦੀ ਤਲਾਸ਼ ਵਿਚ ਆਏਗਾ, ਉਹ ਪੂਰੀ ਮੇਹਨਤ ਨਾਲ ਰਿਜ਼ਕ ਕਮਾਉਣ ਦੀ ਕੋਸ਼ਿਸ਼ ਕਰੇਗਾ। ਕੁਦਰਤੀ ਗੱਲ ਹੈ ਕਿ ਅੱਗੇ ਵੱਧ ਜਾਏਗਾ ਤੇ ਜਿਹੜਾ ਪੀੜੀ ਦਰ ਪੀੜੀ ਉਥੇ ਰਹਿਣ ਵਾਲਾ ਹੈ, ਉਹ ਸੁਸਤ ਹੋ ਜਾਂਦਾ ਹੈ। ਇਹ ਵੀ ਮੈਂ ਅਰਜ਼ ਕਰ ਦੇਵਾਂ, ਮਨੋਵਿਗਿਆਨਕ ਨੁਕਤਾ ਹੈ। ਆਦਿ ਵਾਸੀ ਪਛੜਦੇ ਗਏ ਤੇ ਬਾਹਰ ਦੇ ਆਏ ਹੋਏ ਹਾਵੀ ਹੁੰਦੇ ਗਏ, ਛਾ ਗਏ। ਇਸੇ ਤਰ੍ਹਾਂ ਅਮਰੀਕਾ

ਵਿਚ ਆਦਿ ਵਾਸੀ ਸਨ, ਜਿਨ੍ਹਾਂ ਨੂੰ ਅੱਜ ਕੱਲ ਰੈੱਡ ਇੰਡੀਅਨ ਕਰਕੇ ਕਹਿੰਦੇ ਹਨ। ਜਿਵੇਂ ਇਸ ਦੇਸ਼ ਦੇ ਵਿਚ ਆਦਿ ਵਾਸੀ ਅੱਜ ਜੰਗਲਾਂ ਵਿਚ ਰਹਿ ਰਹੇ ਹਨ, ਅਮਰੀਕਾ ਦੇ ਆਦਿ ਵਾਸੀ ਵੀ ਜੰਗਲਾਂ ਵਿਚ ਹਨ Red Indian ਅਤੇ ਤਕਰੀਬਨ ਤਕਰੀਬਨ ਹਰ ਢੰਗ ਨਾਲ ਅਮਰੀਕਨਾਂ ਨੇ ਉਹਨਾਂ ਨੂੰ ਪਛਾੜ ਕੇ ਰੱਖਿਆ ਹੋਇਆ ਹੈ। ਹਰ ਇਕ ਦੀ 100 ਡਾਲਰ ਹਫ਼ਤੇ ਦੀ ਪੈਨਸ਼ਨ ਲਗਾ ਦਿੱਤੀ ਹੈ ਇਕ ਜੀਵ ਪ੍ਰਤੀ ਤਾਂ ਕਿ ਖੁੱਲ੍ਹੀ ਮਾਇਆ ਲੈਣ। ਆਪਣਾ ਪੀਣ ਖਾਣ, ਕਦੀ ਰਾਜ ਪਾਣ ਦੀ ਸੋਚਣ ਵੀ ਨਾ। ਕਦੀ ਅਮਰੀਕਾ ਦੀ ਸਿਆਸਤ ਵਿਚ ਦਖ਼ਲ ਵੀ ਨਾ ਦੇਣ। ਕਿਸੇ Red Indian ਦਾ ਦਖ਼ਲ ਨਹੀਂ ਹੈ। ਖਾ ਲੈਂਦੇ ਹਨ, ਪੀ ਲੈਂਦੇ ਹਨ, ਪਹਿਨ ਲੈਂਦੇ ਹਨ। ਮਸਤੀ ਨਾਲ ਆਪਣਾ ਜੀਵਨ ਬਤੀਤ ਕਰਦੇ ਹਨ। ਕਹਿੰਦੇ ਹਨ ਜਿਸ ਵਕਤ ਇਹ ਲੋਕ ਗਏ ਹਨ ਕੁਲੰਬਸ ਤੋਂ ਪਹਿਲੇ ਇਹ ਉਥੇ ਰਹਿੰਦੇ ਸਨ। ਤਲਾਸ਼ ਤਾਂ ਕੁਲੰਬਸ ਨੇ ਕੀਤੀ ਅਮਰੀਕਾ ਦੀ ਤੇ ਉਸਦੀ ਤਲਾਸ਼ ਦੇ ਨਾਲ ਲੋਕੀਂ ਜਾਣਾ ਸ਼ੁਰੂ ਹੋਏ ਤੇ ਜਿਹੜੇ ਗਏ ਉਹ ਤਾਂ ਰਿਜ਼ਕ ਦੀ ਤਲਾਸ਼ ਵਿਚ ਗਏ। ਉਹਨਾਂ ਨੇ ਖ਼ੂਨ ਪਸੀਨਾ ਇਕ ਕਰਕੇ ਜੰਗਲਾਤ ਕੱਟੇ। ਖੇਤੀ ਬਾੜੀ ਦਾ ਕੰਮ ਕੀਤਾ। ਕਾਰਖ਼ਾਨੇ ਮਹਿਲ ਉਸਾਰੇ ਤੇ ਜਿਹੜੇ ਉਥੇ ਰਹਿਣ ਵਾਲੇ ਸਨ, ਪੀੜ੍ਹੀ ਦਰ ਪੀੜ੍ਹੀ ਰਹਿਣ ਕਰਕੇ ਸੁਸਤ ਹੋ ਗਏ ਸਨ। ਉਹਨਾਂ ਨੂੰ ਪਛਾੜਦੇ ਗਏ ਤੇ ਮਾਰਦੇ ਵੀ ਰਹੇ। ਉਹਨਾਂ ਦਾ ਸ਼ਿਕਾਰ ਖੇਡਦੇ ਰਹੇ। ਉਹ ਪੱਛੜ ਗਏ। ਜਿਵੇਂ ਇਸ ਦੇਸ਼ ਵਿਚ ਆਦਿ ਵਾਸੀ ਪੱਛੜ ਗਏ। ਥੋੜੇ ਜਿਹੇ ਮੁੱਠੀ ਭਰ ਹਨ, ਪੱਛੜੇ ਹੋਏ ਹਨ, ਬਿਲਕੁਲ ਪੱਛੜੇ ਹੋਏ। ਅਜੋਕੀ ਸੱਭਿਅਤਾ ਨਾਲ ਉਹਨਾਂ ਦਾ ਕੋਈ ਦੂਰ ਦਾ ਵੀ ਸੰਬੰਧ ਨਹੀਂ ਹੈ। ਕੁਝ ਦੇਸ਼ਾਂ ਵਿਚ ਤਾਂ ਆਦਿ ਵਾਸੀ ਰਹੇ ਹੀ ਨਹੀਂ। ਬਿਲਕੁਲ ਨਸਲ ਹੀ ਖ਼ਤਮ ਹੋ ਗਈ ਤੇ ਕੁਝ ਦੇਸ਼ਾਂ ਵਿਚ ਜੇਕਰ ਹਨ ਤਾਂ ਨਾ ਹੋਣ ਦੇ ਬਰਾਬਰ।

ਆਪ ਸੁਣ ਕੇ ਹੈਰਾਨ ਹੋਵੋਗੇ, ਇੰਗਲੈਂਡ ਦੇ ਅੰਗਰੇਜ਼ ਵੀ ਹੈਰਾਨ ਹਨ ਕਿ ਕੱਲ ਸਿੱਖ ਆਏ ਹਨ ਤੇ ਇਹ ਚਾਰ ਚਾਰ ਮਕਾਨਾਂ ਦੇ ਮਾਲਕ ਬਣ ਗਏ ਹਨ। ਅਸੀਂ ਪੀੜ੍ਹੀ ਦਰ ਪੀੜ੍ਹੀ ਇਥੇ ਰਹਿੰਦੇ ਪਏ ਹਾਂ। ਸਾਡੇ ਕੋਲ ਇਕ ਮਕਾਨ ਵੀ ਨਹੀਂ। ਅਸੀਂ ਕਿਰਾਏ 'ਤੇ ਰਹਿੰਦੇ ਹਾਂ। ਉਹਨਾਂ ਅੰਗਰੇਜ਼ਾਂ ਨੂੰ ਕੌਣ ਦੱਸੇ ਕਿ ਪੀੜ੍ਹੀ ਦਰ ਪੀੜ੍ਹੀ ਰਹਿਣ ਕਰਕੇ ਤੁਸੀਂ ਸੁਸਤ ਹੋ ਗਏ ਹੋ। ਇਹ ਆਏ ਹਨ ਰਿਜ਼ਕ ਦੀ ਤਲਾਸ਼ ਵਿਚ। ਇਹ ਤਾਂ ਹਰ ਪਾਸੇ ਭੱਜਣਗੇ, ਕੋਸ਼ਿਸ਼ ਕਰਨਗੇ ਤਾਮੀਰ ਦੀ, ਉਸਾਰੀ ਦੀ, ਪ੍ਰਾਪਤੀ ਦੀ, ਤਾਂ ਅੱਗੇ ਵੱਧ ਗਏ। ਪ੍ਰਵਾਸੀ ਹਰ ਮੁਲਕ ਵਿਚ ਅੱਗੇ ਵੱਧੇ ਅਤੇ ਫਿਰ ਛਾ ਗਏ। ਇਸ ਵਾਸਤੇ ਪ੍ਰਵਾਸੀਆਂ ਤੋਂ ਡਰ ਵੀ ਪੈਦਾ ਹੋਇਆ ਤੇ ਪਾਸਪੋਰਟ ਦੀ ਪ੍ਰਥਾ ਪੈਦਾ ਹੋਈ ਕਿ ਹਰ ਇਕ ਨੂੰ ਨਾ ਆਉਣ ਦਿੱਤਾ ਜਾਵੇ। ਹੁਣ ਅਮਰੀਕਾ ਵੀ ਡਰਦਾ ਹੈ। ਹਰ ਇਕ ਨੂੰ ਨਹੀਂ ਆਉਣ ਦਿੰਦਾ। ਉਹਨਾਂ ਨੂੰ ਵੀ ਪਤਾ ਹੈ ਕਿ ਅਸੀਂ ਬਾਹਰੋਂ ਆਏ ਸੀ ਤੇ ਅਮਰੀਕਾ ਦੇ ਕਾਬਲ ਹੋ ਗਏ। ਇਸ ਤਰ੍ਹਾਂ ਹੁਣ ਹਰ ਇਕ ਨੂੰ ਆਉਣ ਦੇਈਏ ਤੇ ਕਿਧਰੇ ਉਹ ਵੀ ਕਾਬਜ਼ ਹੋ ਗਏ ਤਾਂ ਸਾਨੂੰ ਪਛਾੜ ਕੇ ਰੱਖ ਦੇਣ। ਇਹ ਹੁੰਦਾ ਪਿਆ ਹੈ।



ਉਸ ਗੁਰਮੁਖ ਪਿਆਰੇ ਦੀ ਖੋਜ ਮੈਨੂੰ ਚੰਗੀ ਲੱਗੀ ਕਿ ਵਾਕਿਆ ਇਕ ਦੋ ਮੁਲਕਾਂ ਦੇ ਵਿਚ ਪ੍ਰਵਾਸੀ ਨਹੀਂ, ਇਸ ਪ੍ਰਿਥਵੀ 'ਤੇ ਜਿਤਨੇ ਵੀ ਮੁਲਕ ਹਨ, ਵਸਨੀਕ ਸਾਰੇ ਦੇ ਸਾਰੇ ਪ੍ਰਵਾਸੀ ਹਨ, ਬਾਹਰੋਂ ਹੀ ਆਏ ਹਨ। ਰਿਜ਼ਕ ਦੀ ਤਲਾਸ਼ ਕਿਥੋਂ ਦੀ ਕਿੱਥੇ ਲੈ ਗਈ ਹੈ ਇਹ ਧਰਤੀ। ਇਥੇ ਵੱਖ ਵੱਖ ਮੌਸਮ ਸਨ। ਹਰ ਦੋ ਮਹੀਨਿਆਂ ਬਾਅਦ ਰੁੱਤ ਬਦਲ ਜਾਂਦੀ ਸੀ ਅਤੇ ਹਰ ਚੀਜ਼ ਦੀ ਇਥੇ ਉਪਜ ਸੀ। ਹਰ ਤਰ੍ਹਾਂ ਦੀਆਂ ਧਾਤਾਂ ਇਸ ਦੇਸ਼ ਵਿਚ ਮੌਜੂਦ ਸਨ ਤੇ ਹਰ ਪਾਸੇ ਦੇ ਲੋਕਾਂ ਨੂੰ ਇਸ ਦੇਸ਼ ਨੇ ਖਿੱਚਿਆ। ਚਾਹੇ ਮੰਗੋਲ ਸਨ, ਚਾਹੇ ਈਰਾਨੀ ਸਨ, ਚਾਹੇ ਅਫ਼ਗਾਨੀ ਸਨ, ਚਾਹੇ ਅਰਬੀਅਨ ਸਨ, ਚਾਹੇ ਅੰਗਰੇਜ਼ ਸਨ, ਚਾਹੇ ਫ਼ਰੈਂਚ ਸਨ, ਸਾਰੇ ਹੀ ਆਏ ਅਤੇ ਸਾਰਿਆਂ ਨੂੰ ਹੀ ਸਭ ਕੁਝ ਮਿਲਿਆ ਇਸ ਦੇਸ਼ ਤੋਂ ਅਤੇ ਹਜ਼ਾਰਾਂ ਸਾਲ ਦੀ ਲੁੱਟ ਖਸੁੱਟ ਨਾਲ ਹੀ ਦੇਸ਼ ਗ਼ਰੀਬ ਹੋਇਆ। ਤੇ ਇਹ ਖ਼ਿਆਲ ਸੀ ਕਿ ਹੁਣ ਆਪਣਿਆਂ ਦੇ ਹੱਥ ਹਕੂਮਤ ਆਈ ਹੈ ਤੇ ਦੇਸ਼ ਦੀ ਤਾਮੀਰ ਕਰਨਗੇ। ਪਰੰਤੂ ਹਜ਼ਾਰਾਂ ਸਾਲ ਤੱਕ ਉਹ ਜੋ ਲੁੱਟਦੇ ਰਹੇ, ਇਹਨਾਂ ਆਪਣਿਆਂ ਨੇ ਵੀ ਇਹ ਸਿੱਖ ਲਿਆ ਹੈ। ਹੁਣ 40 ਸਾਲ ਤੋਂ ਇਹ ਲੁੱਟੀ ਜਾਂਦੇ ਹਨ ਅਤੇ ਰੱਜ ਕੇ ਲੁੱਟਦੇ ਪਏ ਹਨ। ਬਸ ਸਿਰਫ਼ ਦੋ ਚਾਰ ਸਾਲਾਂ ਲਈ ਮਨਿਸਟਰ ਬਣ ਜਾਈਏ, ਅਸੀਂ ਵੀ ਇਤਨਾ ਲੁੱਟ ਲਈਏ ਕਿ ਕੋਈ ਡਾਕੂ ਸੱਤ ਜਨਮਾਂ ਵਿਚ ਵੀ ਇਤਨਾ ਨਹੀਂ ਲੁੱਟ ਸਕਦਾ। ਇਸ ਵਾਸਤੇ ਦੇਸ਼ ਵਿਚ ਇਕ ਕਹਾਵਤ ਬਣ ਗਈ ਹੈ ਕਿ ਡਾਕੂ ਭਾਵ ਲੁਟੇਰਾ, ਹੋਰ ਕੀ ਹੈ। ਰਾਜਨੀਤਿਕ ਮਤਲਬ ਡਾਕੂ ਤੇ ਡਾਕੂ ਦਾ ਮਤਲਬ ਲੁਟੇਰਾ। ਫ਼ਰਕ ਸਿਰਫ਼ ਇਤਨਾ ਹੈ ਕਿ ਜਿਹੜਾ ਡਾਕੂ ਹੈ ਉਹ ਐਲਾਨ ਕਰਕੇ ਲੁੱਟਦਾ ਹੈ। ਡਾਕੂ ਬਣ ਕੇ ਲੁੱਟਦਾ ਹੈ। ਇਹ ਦੇਸ਼ ਦਾ ਸੇਵਕ ਬਣ ਕੇ ਲੁੱਟਦਾ ਹੈ। ਬਸ ਇਤਨੀ ਗੱਲ। ਇਸ ਵਾਸਤੇ ਡਾਕੂ ਨਾਲੋਂ ਇਹ ਜ਼ਿਆਦਾ ਬੇਈਮਾਨ ਹੈ। ਡਾਕੂ ਨਾਲੋਂ ਇਹ ਜ਼ਿਆਦਾ ਦੁਸ਼ਤ ਹੈ, ਕਿਉਂਕਿ ਡਾਕੂ ਤੋਂ ਅਸੀਂ ਸਾਵਧਾਨ ਰਹਿੰਦੇ ਹਾਂ। ਇਹ ਹਰ ਇਕ ਨੂੰ ਧੋਖਾ ਨਹੀਂ ਦੇ ਸਕਦਾ। ਉਸਦੇ ਨਾਮ ਤੋਂ, ਉਸਦੇ ਕਿਰਦਾਰ ਤੋਂ ਇਕ ਦਮ ਪਤਾ ਚਲ ਜਾਂਦਾ ਹੈ, ਪਰ ਇਹ ਤਾਂ ਦੇਸ਼ ਵਿਚ ਸੇਵਾ ਦਾ ਢੰਡੋਰਾ ਪਿੱਟਦਾ ਹੈ, ਇਸ ਵਾਸਤੇ ਅਸੀਂ ਧੋਖਾ ਵੀ ਖਾ ਜਾਂਦੇ ਹਾਂ। ਹਰ ਪੰਜ ਸਾਲ ਬਾਅਦ ਧੋਖਾ ਖਾ ਜਾਂਦੇ ਹਾਂ। ਉਹਨਾਂ ਲੁੱਟ ਮਚਾਈ ਹੋਈ ਹੈ ਅਤੇ ਰੱਜ ਕੇ ਲੁੱਟਦੇ ਪਏ ਹਨ।

ਖ਼ੈਰ ! ਇਹ ਤਾਂ ਇਵੇਂ ਵਿਚਕਾਰ ਇਕ ਗੱਲ ਆ ਗਈ। ਸਰੀਰ ਦੀ ਜਿਹੜੀ ਸਮੱਸਿਆ ਹੈ, ਮੂਲ ਸਮੱਸਿਆ ਭੁੱਖ ਹੈ ਤੇ ਸਾਡੇ ਦੇਸ਼ ਦੇ ਕੁਝ ਸੰਤਾਂ ਨੇ ਇਸਨੂੰ ਵੀ ਰੋਗ ਆਖਿਆ। ਇਹ ਵੀ ਇਕ ਬੀਮਾਰੀ ਹੈ। ਇਹ ਵੀ ਇਕ ਰੋਗ ਹੈ। ਸ਼ਾਇਦ ਆਪ ਦੇ ਸੁਨਣ ਵਿਚ ਆਇਆ ਹੋਵੇ, ਇਕ ਬੀਮਾਰੀ ਹੈ ਜਿਸ ਦਾ ਨਾਮ ਹੈ ਭੋਖੜਾ। ਪਿਆਰ ਵਿਚ ਉਸਨੂੰ ਭੋਖੜਾ ਕਰਕੇ ਕਹਿੰਦੇ ਹਨ। ਹਰ ਅੱਧੇ ਘੰਟੇ ਬਾਅਦ ਕੁਝ ਮਿਲੇ ਨਾ ਖਾਣ ਨੂੰ ਤਾਂ ਜੀਅ ਘਬਰਾਏਗਾ। ਸਾਰਾ ਦਿਨ ਖਾਂਦੇ ਰਹਿਣਾ। ਕਹਿੰਦੇ ਹਨ, ਇਸਨੂੰ ਭੋਖੜੇ ਦੀ ਬੀਮਾਰੀ ਹੈ। ਹਰ ਵਕਤ ਭੁੱਖ ਲੱਗਦੀ ਹੈ। ਮੈਂ ਅੱਖਾਂ ਨਾਲ ਇਕ ਪੁਰਖ ਬਿਹਾਰ ਵਿਚ ਹੀ ਵੇਖਿਆ ਜੋ ਸਵੇਰੇ 5 ਵਜੇ ਤੋਂ ਖਾਣਾ ਸ਼ੁਰੂ ਕਰਦਾ ਹੈ ਤੇ ਰਾਤ ਦੇ ਦਸ ਗਿਆਰਾਂ ਵੱਜੇ ਤੱਕ ਜਿੰਨੇ ਚਿਰ ਤੱਕ ਸੌਂ ਨਾ ਜਾਏ, ਹਰ ਅੱਧੇ

ਘੰਟੇ ਬਾਅਦ ਉਸਨੂੰ ਖਾਣ ਨੂੰ ਚਾਹੀਦਾ ਹੈ ਅਤੇ ਖਾਣਾ ਵੀ ਮਾਮੂਲੀ ਨਹੀਂ, ਬਹੁਤ ਕੁਝ ਖਾਂਦਾ ਹੈ। ਹਰ ਅੱਧੇ ਘੰਟੇ ਬਾਅਦ ਬਹੁਤ ਖਾਣਾ। ਫਿਰ ਮੈਨੂੰ ਕੁਝ ਸਿੰਘਾਂ ਨੇ ਦੱਸਿਆ ਕਿ ਇਸਨੂੰ ਭੋਖੜੇ ਦੀ ਬੀਮਾਰੀ ਹੈ। ਉਦੋਂ ਮੈਨੂੰ ਪਤਾ ਲੱਗਾ ਇਹ ਵੀ ਇਕ ਬੀਮਾਰੀ ਹੈ ਭੋਖੜਾ। ਉਹ ਤਾਂ ਚਲੋ ਸੀਮਾ ਤੋਂ ਵੱਧ ਗਈ। ਭੁੱਖ ਤਾਂ ਬੀਮਾਰੀ ਹੈ ਪਰ ਜੋ ਸੀਮਾ ਦੇ ਵਿਚ ਭੁੱਖ ਹੈ, ਇਸਨੂੰ ਵੀ ਰੋਗ ਤੇ ਬੀਮਾਰੀ ਕਹਿ ਦਿੱਤਾ ਸਾਡੇ ਦੇਸ਼ ਦੇ ਕੁਝ ਸੰਤਾਂ ਨੇ।

ਭਰਥਰੀ ਕਹਿੰਦਾ ਹੈ ਹੇ ਪ੍ਰਮਾਤਮਾ ! ਜੇ ਤੂੰ ਇਹ ਬੀਮਾਰੀ ਨਾ ਲਾਉਂਦਾ ਸਾਨੂੰ ਤੇ ਘਟ ਤੋਂ ਘਟ ਇਹ ਜਿਹੜਾ ਸਮਾਂ ਸਾਡਾ ਜ਼ਾਇਆ ਹੋ ਜਾਂਦਾ ਹੈ ਰਿਜ਼ਕ ਦੀ ਤਲਾਸ਼ ਵਿਚ, ਇਹ ਤਾਂ ਨਾ ਹੁੰਦਾ। ਇਹਨਾਂ ਸੱਪਾਂ ਨੂੰ ਹਰ ਥਾਂ 'ਤੇ ਰੋਜ਼ੀ ਮਿਲ ਜਾਂਦੀ ਹੈ, ਰਿਜ਼ਕ ਮਿਲ ਜਾਂਦੀ ਹੈ। ਮਿੱਟੀ ਇਹਨਾਂ ਦਾ ਆਹਾਰ ਹੈ ਤੇ ਮਿੱਟੀ ਸਾਰੀ ਥਾਂ 'ਤੇ ਪਈ ਹੈ, ਲੱਭਣ ਦੀ ਲੋੜ ਨਹੀਂ, ਖੁੱਡ ਦੇ ਵਿਚ ਹੀ ਮਿਲ ਜਾਂਦੀ ਹੈ। ਜਿਸ ਖੁੱਡ ਦੇ ਵਿਚ ਬੈਠੇ ਹਨ, ਉਥੇ ਮਿੱਟੀ ਮੌਜੂਦ ਹੈ। 6-6 ਮਹੀਨੇ ਸੱਪ ਖੁੱਡ ਵਿਚੋਂ ਨਿਕਲਦਾ ਨਹੀਂ। ਬਸ ਮਿੱਟੀ ਖਾਈ ਜਾ ਰਿਹਾ ਹੈ, ਪੇਟ ਉਸਦਾ ਭਰਦਾ ਪਿਆ ਹੈ ਅਤੇ ਐਸਾ ਆਲਾ ਅੰਦਰ ਫਿੱਟ ਹੈ ਕਿ ਮਿੱਟੀ ਦੇ ਵਿਚੋਂ ਹੀ ਖ਼ੂਨ ਕੱਢ ਲੈਂਦਾ ਹੈ। ਪਵਣ ਦੇ ਵਿਚ ਜਿਹੜੀ ਪਾਣੀ ਦੀ ਨਮੀ ਹੈ, ਉਹ ਪੀ ਲੈਂਦਾ ਹੈ। ਪਿਆ ਹੈ ਮਸਤ ਹੋ ਕੇ। ਭਰਥਰੀ ਕਹਿੰਦੇ ਹਨ ਕਿ ਹੇ ਪ੍ਰਮਾਤਮਾ ! ਤੈਨੂੰ ਦੰਡ ਦੇਣ ਵਾਲਾ ਕੋਈ ਨਹੀਂ। ਤੈਨੂੰ ਕੋਈ ਸਮਝਾਉਣ ਵਾਲਾ ਨਹੀਂ। ਘੱਟ ਤੋਂ ਘੱਟ ਤੂੰ ਮਨੁੱਖਾਂ ਦੀ ਰੋਜ਼ੀ ਇਸ ਤਰ੍ਹਾਂ ਬਣਾਉਣੀ ਸੀ ਕਿ ਉਹਨਾਂ ਨੂੰ ਬਹੁਤ ਉੱਦਮ ਨਾ ਕਰਨਾ ਪੈਂਦਾ। ਤੂੰ ਐਸੀ ਇਹਨਾਂ ਦੀ ਰੋਜ਼ੀ ਬਣਾ ਦਿੱਤੀ ਹੈ ਕਿ ਬਿਨਾਂ ਭੱਜ ਦੌੜ ਦੇ, ਬਿਨਾਂ ਸਮਾਂ ਜ਼ਾਇਆ ਕੀਤੇ ਦੇ ਪੇਟ ਭਰਦਾ ਹੀ ਨਹੀਂ। ਉਪ-ਜੀਵਕਾ ਚੱਲਦੀ ਨਹੀਂ ਤੇ ਬਹੁਤ ਸਾਰਾ ਸਮਾਂ ਉਪਜੀਵਕਾ ਦੇ ਵਿਚ ਹੀ ਲੱਗ ਜਾਂਦਾ ਹੈ।

ਸੁੰਦਰ ਬਰਿਜ ਭਾਸ਼ਾ ਦੇ ਕਵੀ ਤੇ ਭਗਤ ਉਹ ਕਹਿੰਦੇ ਹਨ ਕਿ ਅੱਛਾ ਪ੍ਰਭੂ ! ਦੁਨਿਆਵੀ ਬੰਦਿਆਂ ਦੇ ਤੂੰ ਪੇਟ ਲਾਉਣੇ ਸਨ, ਪਰ ਸੰਤਾਂ ਦੇ ਕਿਉਂ ਲਾਏ। ਇਹ ਨਹੀਂ ਲਾਉਣੇ ਚਾਹੀਦੇ ਸਨ। ਤੂੰ ਸੰਤ ਦਾ ਪੇਟ ਕਿਉਂ ਬਣਾਇਆ? ਉਸ ਵਿਚਾਰੇ ਨੂੰ ਭੁੱਖ ਲੱਗ ਜਾਂਦੀ ਹੈ ਤੇ ਭੁੱਖ ਵਾਸਤੇ ਫਿਰ ਉਸਨੂੰ ਉੱਦਮ ਕਰਨਾ ਪੈਂਦਾ ਹੈ। ਉਸਦਾ ਵਕਤ ਜ਼ਾਇਆ ਹੁੰਦਾ ਹੈ। ਉਸਦਾ ਸਮਾਂ ਜ਼ਾਇਆ ਹੁੰਦਾ ਹੈ। ਖ਼ੈਰ ! ਮੈਂ ਅਰਜ਼ ਕਰਾਂ, ਇਹ ਵੀ ਇਕ ਸਮੱਸਿਆ ਹੈ ਭੁੱਖ ਪਿਆਸ, ਪਰੰਤੂ ਇਸਤੋਂ ਪ੍ਰਬਲ ਸਮੱਸਿਆ ਹੈ ਬੀਮਾਰੀਆਂ, ਰੋਗ, ਤਰ੍ਹਾਂ ਤਰ੍ਹਾਂ ਦੇ ਰੋਗ ਤੇ ਫਿਰ ਸਭ ਤੋਂ ਵੱਡਾ ਜਿਹੜਾ ਰੋਗ ਮੰਨਿਆ ਹੈ, ਕਹਿੰਦੇ ਹਨ ਜਿਸਦਾ ਕੋਈ ਇਲਾਜ ਨਹੀਂ, ਉਹ ਹੈ ਬੁਢੇਪਾ।

*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*



*ਭਜਿ ਲੇਹਿ ਰੇ ਮਨ ਸਾਰਿਗਪਾਨੀ॥*

(ਅੰਗ ੧੧੫੯)

ਸਰੀਰ ਦੀ ਇਹ ਜਿਹੜੀ ਸਮੱਸਿਆ ਹੈ, ਖ਼ਾਸ ਕਰਕੇ ਬੀਮਾਰੀਆਂ ਤੇ ਰੋਗ। ਪ੍ਰਾਚੀਨ ਕਾਲ ਤੋਂ ਆਪਣੇ ਆਪਣੇ ਢੰਗ ਨਾਲ ਲੋਕੀਂ ਸਮਾਧਾਨ ਲੱਭਦੇ ਰਹੇ। ਯੂਨਾਨ ਦੇ ਸਿਆਣਿਆਂ ਨੇ ਮਿਹਨਤ ਕੀਤੀ। ਯੂਨਾਨੀ ਇਲਾਜ ਸਾਰੀ ਦੁਨੀਆਂ ਵਿਚ ਛਾਇਆ ਤੇ ਯੂਨਾਨ ਨੇ ਲੁਕਮਾਨ ਜੈਸਾ ਹਕੀਮ ਪੈਦਾ ਕੀਤਾ। ਸਾਡੇ ਦੇਸ਼ ਵਿਚ ਆਯੁਰਵੈਦਿਕ ਅੱਗੇ ਆਈ। ਰਿਸ਼ੀ ਮੁਨੀ ਅੱਗੇ ਆਏ ਤੇ ਵੈਦ ਧਨੰਤਰ ਪੈਦਾ ਹੋਇਆ। ਬੜਾ ਸਿਆਣਾ, ਬਹੁਤ ਸੂਝਵਾਨ। ਲੁਕਮਾਨ ਬਾਰੇ ਤੇ ਧਨੰਤਰ ਬਾਰੇ ਇਹ ਕਹਿਣਾ ਹੈ ਲੋਕਾਂ ਦਾ ਕਿ ਸਿਰਫ਼ ਬੰਦੇ ਦੀਆਂ ਅੱਖਾਂ ਤੇ ਮੱਥਾ ਵੇਖਦੇ ਸਨ ਅਤੇ ਰੋਗ ਦੱਸ ਦਿੰਦੇ ਸਨ ਤੇ ਰੋਗ ਦਾ ਕਾਰਨ ਵੀ ਦੱਸ ਦਿੰਦੇ ਸਨ। ਲੁਕਮਾਨ ਦੇ ਵਿਚ ਇਹ ਖਾਸੀਅਤ ਸੀ, ਧਨੰਤਰ ਦੀ ਇਹ ਅਹਿਮੀਅਤ ਸੀ ਪਰੰਤੂ ਲੁਕਮਾਨ ਵਰਗਿਆਂ ਨੇ ਵੀ ਕਹਿ ਦਿੱਤਾ ਕਿ ਬੁਢੇਪੇ ਦਾ ਕੋਈ ਇਲਾਜ ਨਹੀਂ। ਇਹ ਇਕ ਰੋਗ ਹੈ। ਕਹਿੰਦੇ ਹਨ 80-85 ਸਾਲ ਦਾ ਇਕ ਬੁੱਢਾ ਆਇਆ ਲੁਕਮਾਨ ਦੇ ਕੋਲ ਤੇ ਜੋ ਇਸ ਸ਼ਬਦ ਵਿਚ ਨਕਸ਼ਾ ਖਿੱਚਿਆ ਹੋਇਆ ਹੈ।

ਅੱਜ ਦਾ ਜਿਹੜਾ ਪਾਵਨ ਪਵਿੱਤਰ ਵਾਕ ਆਇਆ ਹੈ ਭੀਖਨ ਜੀ ਦਾ, ਇਸ ਤਰ੍ਹਾਂ ਦਾ ਉਹ ਬੁੱਢਾ ਸਰੀਰ, ਬਿਰਧ ਤੇ ਲੁਕਮਾਨ ਦੇ ਪਾਸ ਆਇਆ ਤੇ ਜਿਵੇਂ ਹਕੀਮਾਂ ਤੇ ਡਾਕਟਰਾਂ ਦਾ ਤਕੀਆ ਕਲਾਮ ਹੁੰਦਾ ਹੈ, ਸੁਭਾਵਕ ਲੁਕਮਾਨ ਜੀ ਨੇ ਪੁੱਛ ਲਿਆ ਕਿ ਕੀ ਤਕਲੀਫ਼ ਹੈ ਬਾਬਾ, ਕਿਸ ਤਰ੍ਹਾਂ ਆਇਆ ਹੈਂ? ਉਹ ਬੰਦਾ ਕਹਿੰਦਾ ਹੈ ਕਿ ਮੱਥਾ ਭਾਰਾ ਰਹਿੰਦਾ ਹੈ, ਪੀੜ ਰਹਿੰਦੀ ਹੈ, ਹਰ ਵਕਤ ਰਹਿੰਦੀ ਹੈ। ਤਾਂ ਲੁਕਮਾਨ ਕਹਿੰਦਾ ਹੈ ਕਿ ਪਹਿਲੇ ਮੈਂ ਬੀਮਾਰੀ ਦਾ ਕਾਰਨ ਵੇਖਦਾ ਹਾਂ ਤੇ ਫਿਰ ਮੈਂ ਉਸਦਾ ਇਲਾਜ ਕਰਦਾ ਹਾਂ। ਹਰ ਵਕਤ ਸਿਰ ਬੋਝਲ ਰਹਿਣਾ, ਹਰ ਵਕਤ ਪੀੜ ਰਹਿਣੀ, ਹਰ ਵਕਤ ਭਾਰੀ ਰਹਿਣਾ ਇਸਦਾ ਕਾਰਨ ਮੈਨੂੰ ਬੁਢੇਪਾ ਲੱਗਦਾ ਹੈ ਤੇ ਮੇਰੇ ਕੋਲ ਬੁਢੇਪੇ ਦਾ ਇਲਾਜ ਨਹੀਂ। ਕਿਸੇ ਹੋਰ ਪਾਸੇ ਜਾ, ਇਸ ਦਾ ਇਲਾਜ ਮੇਰੇ ਕੋਲ ਨਹੀਂ ਹੈ।

ਉਸ ਬਿਰਧ ਬਾਬੇ ਨੇ ਫਿਰ ਕਹਿ ਦਿੱਤਾ ਕਿ ਅੱਖਾਂ 'ਚੋਂ ਪਾਣੀ ਵੱਗਦਾ ਰਹਿੰਦਾ ਹੈ ਤੇ ਜੋਤ ਘੱਟ ਗਈ ਹੈ। ਲੁਕਮਾਨ ਫਿਰ ਬੋਲ ਪਿਆ ਜਿੱਥੇ ਤੱਕ ਮੈਂ ਦੇਖਦਾ ਹਾਂ, ਇਸ ਦਾ ਕਾਰਨ ਵੀ ਬੁਢੇਪਾ ਹੈ। ਇਸਦਾ ਮੇਰੇ ਕੋਲ ਇਲਾਜ ਨਹੀਂ, ਤੂੰ ਜਾ। ਹਕੀਮ ਸਾਹਿਬ ਮੇਰੇ ਗੋਡੇ ਵੀ ਦੁੱਖਦੇ ਹਨ। ਚੱਲਣਾ ਬੜਾ ਔਖਾ ਹੋ ਗਿਆ ਹੈ ਤਾਂ ਲੁਕਮਾਨ ਕਹਿਣ ਲੱਗਾ ਕਿ ਇਸਦਾ ਕਾਰਨ ਵੀ ਬੁਢੇਪਾ ਹੈ ਤੇ ਬੁਢੇਪੇ ਦਾ ਮੇਰੇ ਕੋਲ ਇਲਾਜ ਨਹੀਂ। ਹਕੀਮ ਸਾਹਿਬ ! ਪਾਚਨ ਸ਼ਕਤੀ ਕਮਜ਼ੋਰ ਹੋ ਗਈ ਹੈ। ਖਾਧਾ ਹੋਇਆ ਹਜ਼ਮ ਨਹੀਂ ਹੁੰਦਾ। ਭੁੱਖ ਨਹੀਂ ਲੱਗਦੀ। ਇਸਦਾ ਕਾਰਨ ਵੀ ਬੁਢੇਪਾ ਹੀ ਹੈ ਤੇ ਇਸਦਾ ਮੇਰੇ ਪਾਸ ਕੋਈ ਇਲਾਜ ਨਹੀਂ।

ਉਹ ਬਾਬਾ ਖਿੱਝ ਗਿਆ ਤੇ ਉਸਨੇ ਪੰਜ ਸੱਤ ਗਾਲ੍ਹਾਂ ਕੱਢ ਦਿੱਤੀਆਂ। ਹਕੀਮ ਨੂੰ

ਆਖਿਆ ਕਿ ਤੈਨੂੰ ਹਕੀਮ ਬਣਾਇਆ ਕਿਸਨੇ ਹੈ? ਹਕੀਮ ਬਣਿਆ ਫਿਰਦਾ ਹੈਂ, ਲੁਕਮਾਨ ਹਕੀਮ ਬਣਿਆ ਫਿਰਦਾ ਹੈਂ। ਦੁਨੀਆਂ ਵਿਚ ਇਤਨਾ ਮਸ਼ਹੂਰ ਬਣਿਆ ਫਿਰਦਾ ਹੈਂ, ਤੈਨੂੰ ਹਕੀਮ ਬਣਾਇਆ ਕਿਸਨੇ ਹੈ? ਪੰਜ ਸੱਤ ਗਾਲ੍ਹਾਂ ਕੱਢ ਦਿੱਤੀਆਂ ਤੇ ਲੁਕਮਾਨ ਹੱਸਕੇ ਕਹਿਣ ਲੱਗਾ, ਬਾਬਾ, ਇਸਦਾ ਕਾਰਨ ਵੀ ਬੁਢੇਪਾ ਹੀ ਹੈ। ਇਹ ਜਿਹੜਾ ਤੂੰ ਖਿੱਝਿਆ ਹੈਂ, ਇਹ ਜਿਹੜਾ ਤੂੰ ਔਖਾ ਹੋਇਆ ਹੈਂ, ਗਾਲ੍ਹਾਂ ਕੱਢਣ 'ਤੇ ਆ ਗਿਆ ਹੈਂ। ਹੋਰ ਕੀ ਕਰ ਸਕਦਾ ਹੈਂ ਜ਼ਬਾਨ ਚਲਾਉਣ ਤੋਂ ਇਲਾਵਾ, ਹੋਰ ਤੂੰ ਕੁਝ ਕਰ ਨਹੀਂ ਸਕਦਾ। ਇਸਦਾ ਕਾਰਨ ਵੀ ਬੁਢੇਪਾ ਹੀ ਹੈ।

ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੇ ਵੀ ਬੁਢੇਪੇ ਨੂੰ ਰੋਗ ਮੰਨਿਆ ਹੈ-

*ਜਬ ਲਗੁ ਜਰਾ ਰੋਗੁ ਨਹੀ ਆਇਆ॥*

ਜਿੰਨੇ ਚਿਰ ਤੱਕ ਬੁਢੇਪੇ ਦਾ ਰੋਗ ਨਹੀਂ ਆਇਆ, ਉਸਤੋਂ ਪਹਿਲੇ ਜੱਪ ਲੈ। ਨਹੀਂ ਤਾਂ ਇਥੇ ਪ੍ਰਕਰਮਾਂ ਤੇਰੇ ਕੋਲੋਂ ਹੋਣੀਆਂ ਨਹੀਂ। ਫਿਰ ਕੀਰਤਨ ਸੁਣਨ ਨਹੀਂ ਆ ਸਕੇਂਗਾ। ਫਿਰ ਦਰਬਾਰ ਸਾਹਿਬ ਦੇ ਦਰਸ਼ਨ ਨਹੀਂ ਕਰ ਸਕੇਂਗਾ। ਫਿਰ ਇਥੇ ਮੰਜੀ ਸਾਹਿਬ ਵਿਚ ਨਹੀਂ ਆ ਕੇ ਬੈਠ ਸਕੇਂਗਾ। ਤਰਸਦਾ ਰਹਿ ਜਾਏਂਗਾ। ਫਿਰ ਸਤਸੰਗਿ ਵਾਸਤੇ ਤਰਸਦਾ ਰਹਿ ਜਾਏਂਗਾ। ਮੰਜੇ ਤੋਂ ਉੱਠਣਾ ਔਖਾ ਹੋ ਜਾਏਗਾ—

*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*

(ਅੰਗ ੧੧੫੯)

ਜਿੰਨੇ ਚਿਰ ਤੱਕ ਤੇਰੀ ਜ਼ਬਾਨ ਲੜਖੜਾਈ ਨਹੀਂ ਅਤੇ ਜ਼ਬਾਨ ਲੜਖੜਾ ਗਈ ਤਾਂ ਕੀ ਜਪੁਜੀ ਸਾਹਿਬ ਦਾ ਪਾਠ ਕਰੇਂਗਾ। ਇਕ ਸਿਖਰ 'ਤੇ ਪਹੁੰਚ ਕੇ ਰੋਜ਼ ਰੋਜ਼ ਸਰੀਰ ਦਾ ਬਲ ਘੱਟਦਾ ਹੈ। ਇਸ ਦੇਸ਼ ਦੇ ਰਿਸ਼ੀ ਮੁਨੀ ਕਹਿੰਦੇ ਹਨ ਕਿ ਸਰੀਰ ਸਿਖਰ 'ਤੇ ਪਹੁੰਚ ਜਾਵੇ ਤਾਂ ਉਸਦਾ ਬਲ ਘੱਟਣਾ ਸ਼ੁਰੂ ਹੋ ਜਾਵੇ, ਉਸ ਤੋਂ ਪਹਿਲੇ ਤੂੰ ਆਤਮ ਬੱਲ ਵਧਾਉਣਾ ਸ਼ੁਰੂ ਕਰ, ਕਿਉਂਕਿ ਬੁਢੇਪਾ ਕਿਸਦੇ ਆਸਰੇ 'ਤੇ ਕੱਟੇਂਗਾ। ਸਰੀਰਕ ਬੱਲ ਤਾਂ ਜਾ ਰਿਹਾ ਹੈ। ਇਕ ਸੀਮਾ ਤੱਕ ਸਰੀਰ ਦੇ ਵਿਚ ਬੱਲ ਵੱਧਦਾ ਹੈ, ਫਿਰ ਘੱਟਦਾ ਹੈ। ਉਹ ਸੀਮਾ ਹੈ 40 ਸਾਲ। ਗੁਰੂ ਨਾਨਕ ਦੇ ਕਥਨ ਅਨੁਸਾਰ-

*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*

(ਅੰਗ ੧੩੮)

ਇਧਰ 60 ਸਾਲ ਵਿਚ ਪੈਰ ਰੱਖਿਆ ਨਹੀਂ ਤੇ ਬਸ ਬੁਢੇਪੇ ਦੀ ਦੁਨੀਆਂ ਆ ਗਈ ਤੇ



ਚਾਲੀ ਸਾਲ ਸਿਖਰ ਹੈ। ਚਾਲੀ ਸਾਲ ਤੋਂ ਬਾਅਦ ਉਤਾਰ ਹੈ। ਬਲ ਘੱਟੇਗਾ। ਅੱਖਾਂ ਕਮਜ਼ੋਰ ਹੋਣਗੀਆਂ। ਦੰਦ ਕਮਜ਼ੋਰ ਹੋਣਗੇ। ਚੇਤਾ ਕਮਜ਼ੋਰ ਹੋਵੇਗਾ। ਤੇਰਾ ਸਰੀਰਕ ਬੱਲ ਘੱਟਣਾ ਸ਼ੁਰੂ ਹੋ ਜਾਏ, ਉਸ ਤੋਂ ਪਹਿਲੇ ਆਪਣਾ ਆਤਮ ਬੱਲ ਵਧਾਉਣਾ ਸ਼ੁਰੂ ਕਰ। ਕਈਆਂ ਨੇ ਤਾਂ ਇਹ ਸੋਚਿਆ ਕਿ ਬੁਢੇਪੇ ਵਿਚ ਨਾਮ ਜੱਪਾਂਗੇ। ਨਹੀਂ, ਉਹ ਤਾਂ ਉਤਾਰ ਹੈ, ਬੱਲ ਘੱਟਣਾ ਸ਼ੁਰੂ ਹੋ ਗਿਆ। ਤੇ ਜਦ ਬੱਲ ਵੱਧਦਾ ਪਿਆ ਹੈ ਸਰੀਰ ਵਿਚ ਤਾਂ ਉਸੇ ਨਾਲ ਹੀ ਆਪਣਾ ਆਤਮ ਬੱਲ ਵਧਾ, ਜੱਪ ਕਰ, ਤੱਪ ਕਰ। ਅੰਮ੍ਰਿਤ ਵੇਲੇ ਉੱਠ ਤੇ ਜਦ ਸਰੀਰ ਦਾ ਬੱਲ ਘੱਟਣਾ ਸ਼ੁਰੂ ਹੋਵੇ ਤੇ ਆਪਣਾ ਜੀਵਨ ਤੂੰ ਬਤੀਤ ਕਰੇਂ ਆਤਮਕ ਬੱਲ ਦੇ ਆਸਰੇ ਤਾਂ ਕਹਿੰਦੇ ਹਨ ਜਦ ਸਰੀਰ ਦਾ ਬੱਲ ਘੱਟ ਜਾਏ ਤੇ ਆਤਮਾ ਦਾ ਬੱਲ ਸਿਖਰ 'ਤੇ ਪਹੁੰਚ ਜਾਏ, ਵੱਧ ਜਾਏ ਤਾਂ ਇਸ ਤਰ੍ਹਾਂ ਦੇ ਪੁਰਸ਼ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਕਹਿ ਦਿੱਤਾ ਹੈ ਕਿ ਬੁੱਢਾ ਨਹੀਂ ਹੈ ਪਰ ਮੈਂ ਅਰਜ਼ ਕਰਾਂ, ਕੋਈ ਹਜ਼ਾਰਾਂ ਵਿਚੋਂ ਇਸ ਤਰ੍ਹਾਂ ਦਾ ਇਕ ਅੱਧ ਹੈ ਬੁੱਢਾ ਜਿਸਨੂੰ ਅਸੀਂ ਕਹਿ ਸਕਦੇ ਹਾਂ ਕਿ ਬੁੱਢਾ ਨਹੀਂ ਹੈ, ਬਾਕੀ ਤਾਂ ਸਾਰੇ ਬੁੱਢੇ ਹੀ ਹੁੰਦੇ ਹਨ। ਇਸ ਵਾਸਤੇ ਹਰ ਇਕ ਨੂੰ ਬੁਢੇਪੇ ਤੋਂ ਡਰ ਵੀ ਲੱਗਦਾ ਹੈ। ਕਿਉਂਕਿ ਬੁਢੇਪਾ ਮੌਤ ਦੇ ਨੇੜੇ ਹੈ। ਕੋਈ ਬੁੱਢਾ ਹੋਣਾ ਵੀ ਚਾਹੁੰਦਾ ਹੈ ਅਤੇ ਕਹਿੰਦੇ ਹਨ ਜਿਸਦੇ ਕੋਲ ਆਤਮ ਬੱਲ ਹੋ ਜਾਏ, ਉਹ ਬੁਢੇਪੇ ਦਾ ਸਵਾਗਤ ਕਰਦਾ ਹੈ।

ਇਹ ਵੀ ਮੈਂ ਅਰਜ਼ ਕਰ ਦੇਵਾਂ, ਜਿਸ ਦਿਨ ਬੁਢੇਪੇ ਦਾ ਸਵਾਗਤ ਕਰਨ ਦਾ ਅੰਦਰ ਚਾਅ ਪੈਦਾ ਹੋ ਜਾਏ ਅਤੇ ਬੁਢੇਪਾ ਵੀ ਪਿਆਰਾ ਲੱਗਣ ਲੱਗ ਪਏ ਤਾਂ ਸਮਝ ਲੈਣਾ ਕਿ ਸਰੀਰਕ ਬੱਲ ਦੀ ਗੱਲ ਨਹੀਂ, ਇਸਦੇ ਕੋਲ ਆਤਮ ਬੱਲ ਹੈ। ਸਰੀਰਕ ਬੱਲ ਪੈਦਾ ਹੁੰਦਾ ਹੈ ਖਾਣ ਪੀਣ ਦੇ ਨਾਲ, ਭੋਜਨ ਦੇ ਨਾਲ ਤੇ ਆਤਮ ਬੱਲ ਪੈਦਾ ਹੁੰਦਾ ਹੈ ਭਜਨ ਦੇ ਨਾਲ। ਚਾਲੀ ਸਾਲ ਸਿਖਰ 'ਤੇ ਹੁਣ ਬੱਲ ਘਟੇਗਾ ਕਿਉਂਕਿ ਭੋਜਨ ਵੀ ਘਟਾਉਣਾ ਪਵੇਗਾ। ਚਾਲੀ ਸਾਲ ਤੋਂ ਬਾਅਦ ਜਿਹੜਾ ਮਨੁੱਖ ਆਪਣਾ ਭੋਜਨ ਘਟਾਉਂਦਾ ਨਹੀਂ, ਉਤਨਾ ਹੀ ਭੋਜਨ ਦਾ ਬੋਝ ਪਾਏਗਾ, ਜਿਹੜਾ ਪਹਿਲੇ ਸੀ। ਸਹਿਜੇ ਸਹਿਜੇ ਘਟਾਉਂਦਾ ਨਹੀਂ ਤਾਂ ਕਹਿੰਦੇ ਹਨ ਉਸਦਾ ਸਰੀਰ ਰੋਗੀ ਹੋਵੇਗਾ ਕਿਉਂਕਿ ਸਰੀਰ ਉਤਰਾਈ ਦੀ ਤਰਫ ਹੈ। ਹੁਣ ਉਤਨੀ ਲੋੜ ਨਹੀਂ ਹੈ ਜੈਸੇ ਕੋਈ ਗੱਡੀ ਉਤਰਾਈ ਵੱਲ ਹੋਵੇ ਤਾਂ ਇਤਨਾ ਪੈਟਰੋਲ ਨਹੀਂ ਪੈਂਦਾ ਪਰ ਜੇ ਚੜ੍ਹਾਈ ਦੀ ਤਰਫ ਹੋਵੇ ਤਾਂ ਤੇਲ ਜ਼ਿਆਦਾ ਪੀਂਦੀ ਹੈ। ਇਹ ਸਿਆਣੇ ਜਾਣਦੇ ਹਨ, ਸਾਰੇ ਜਾਣਦੇ ਹਨ ਕਿ ਜਦ ਗੱਡੀ ਚੜ੍ਹਾਈ ਦੀ ਤਰਫ਼ ਹੈ ਤਾਂ ਤਾਕਤ ਜ਼ਿਆਦਾ ਚਾਹੀਦੀ ਹੈ। ਚਾਲੀ ਸਾਲ ਤੱਕ ਤਾਂ ਰਿਸ਼ਟ ਪੁਸ਼ਟ ਭੋਜਨ ਚਾਹੀਦਾ ਹੈ। ਹਰ ਤਰ੍ਹਾਂ ਦਾ ਰਿਸ਼ਟ ਪੁਸ਼ਟ ਭੋਜਨ ਤੇ ਹੁਣ ਚਾਲੀ ਸਾਲ ਤੋਂ ਬਾਅਦ ਜ਼ਿੰਦਗੀ ਦੀ ਗੱਡੀ ਉਤਰਾਈ ਦੀ ਤਰਫ਼ ਹੈ ਤੇ ਜੇ ਹੁਣ ਵੀ ਰਿਸ਼ਟ ਪੁਸ਼ਟ ਭੋਜਨ ਦਿੱਤਾ ਤਾਂ ਰੋਗਾਂ ਦੇ ਰਾਹੀਂ ਉਹ ਭੋਜਨ ਡੁੱਲ੍ਹੇਗਾ, ਹੋਰ ਕੁਝ ਨਹੀਂ। ਰੋਗ ਤੇ ਸੋਗ ਪੈਦਾ ਹੋਣਗੇ, ਇਸ ਵਾਸਤੇ ਮੇਰੇ ਪਾਤਿਸ਼ਾਹ ਨੇ ਤਾਂ ਕਹਿ ਦਿੱਤਾ ਕਿ ਸਭ ਤੋਂ ਵੱਡਾ ਬੰਧਨ ਹੈ ਲੋੜ ਤੋਂ ਵੱਧ ਖਾਣਾ ਤੇ ਜ਼ਰੂਰਤ ਤੋਂ ਵੱਧ ਸੌਣਾ। ਭਗਤ ਇਹਨਾਂ ਬੰਧਨਾਂ ਨੂੰ ਤੋੜ

ਦਿੰਦਾ ਹੈ-

*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*

(ਅੰਗ ੪੬੭)

ਸੰਖੇਪ ਵਿਚ ਮੈਂ ਅਰਜ਼ ਕਰਾਂ, ਅੱਜ ਭਗਤ ਭੀਖਨ ਜੀ ਨੇ ਸ਼ਬਦ ਦੇ ਵਿਚ ਬਿਰਧ ਅਵਸਥਾ ਦਾ ਨਕਸ਼ਾ ਖਿੱਚਿਆ ਹੈ। ਕਿਉਂਕਿ ਆਮ ਲੋਕੀਂ ਬੁੱਢੇ ਹੁੰਦੇ ਹਨ, ਬਿਰਧ ਹੁੰਦੇ ਹਨ। ਇਹ ਤਾਂ ਕਦੀ ਕਦਾਈਂ ਹੈ ਕਿ ਕੋਈ 100 ਸਾਲ ਵਿਚ ਪਹੁੰਚ ਕੇ ਬੁੱਢਾ ਨਾ ਹੋਵੇ। ਉਹੀ ਉਮੰਗ, ਉਹੀ ਤਰੰਗ, ਉਹੀ ਖੇੜਾ, ਉਹ ਖ਼ੁਸ਼ੀ, ਉਹੀ ਮਸਤੀ, ਉਹੀ ਲਾਲਸਾ ਤਾਂ ਕਹਿਣਾ ਪੈ ਜਾਏ ਕਿ ਇਸਦੇ ਕੋਲ ਆਤਮਕ ਬੱਲ ਹੈ। ਇਸਦਾ ਆਮ ਬੰਦਿਆਂ ਨੂੰ ਬੋਧ ਘੱਟ ਹੀ ਹੁੰਦਾ ਹੈ, ਕਿਸੇ ਕਿਸੇ ਨੂੰ ਹੁੰਦਾ ਹੈ। ਜੇਕਰ ਉਤਸ਼ਾਹ ਬਣਿਆ ਹੋਇਆ ਹੈ, 100 ਸਾਲ ਦੀ ਉਮਰ ਹੋਵੇ ਤੇ ਉਤਸ਼ਾਹ ਅੰਦਰ ਹੈ, ਉਮੰਗ ਹੈ, ਤਰੰਗ ਹੈ, ਜਜ਼ਬਿਆਂ ਦੇ ਵਿਚ ਉਛਾਲ ਹੈ ਤਾਂ ਇਸਨੂੰ ਬੁੱਢਾ ਆਖਣ ਦੀ ਕੀ ਲੋੜ ਹੈ। ਜਜ਼ਬੇ ਹੀ ਮਰ ਗਏ ਤੇ ਮੁਰਦਾ ਹੋ ਗਏ। ਨਾ ਉਮੰਗ, ਨਾ ਤਰੰਗ, ਨਾ ਕੋਈ ਉਤਸ਼ਾਹ, ਨਾ ਖੇੜਾ ਤਾਂ ਐਸੇ ਜਵਾਨ ਨੂੰ ਜਵਾਨ ਵੀ ਆਖਣ ਦੀ ਕੀ ਲੋੜ ਹੈ, ਇਹ ਤਾਂ ਬੁੱਢਾ ਹੋ ਗਿਆ। ਵਕਤ ਤੋਂ ਪਹਿਲੇ ਬੁੱਢਾ ਹੋ ਗਿਆ। ਇਹ ਤਾਂ ਉਮਰ ਤੋਂ ਪਹਿਲੇ ਬੁੱਢਾ ਹੋ ਗਿਆ।

ਦੁਨੀਆਂ ਵਿਚ ਜਿਤਨੇ ਵੀ ਵੱਡੇ ਕੰਮ ਹੁੰਦੇ ਹਨ, ਉਮੰਗ ਨਾਲ, ਤਰੰਗ ਨਾਲ, ਜੋਸ਼ ਨਾਲ, ਜਜ਼ਬਿਆਂ ਨਾਲ, ਉਛਾਲ ਨਾਲ, ਖੇੜਿਆਂ ਨਾਲ ਹੁੰਦੇ ਹਨ। ਇਹ ਵੀ ਮੈਂ ਅਰਜ਼ ਕਰ ਦੇਵਾਂ, ਉਂਝ ਹੋ ਹੀ ਨਹੀਂ ਸਕਦੇ। ਅਗਰ ਇਹ ਸਭ ਕੁਝ ਅੰਦਰ ਹੈ ਤਾਂ 100 ਸਾਲ ਦੀ ਉਮਰ ਤੱਕ ਤਾਂ ਇਹ ਬੁੱਢਾ ਨਹੀਂ, ਪਰੰਤੂ ਇਹਨਾਂ ਜੋਸ਼ ਤੇ ਜਜ਼ਬਿਆਂ ਨੂੰ ਕਾਇਮ ਰੱਖਿਆ ਜਾ ਸਕਦਾ ਹੈ ਨਾਮ ਜੱਪ ਦੇ ਆਸਰੇ 'ਤੇ, ਬਾਣੀ ਦੇ ਆਸਰੇ 'ਤੇ। ਜੇਕਰ ਇਹ ਨਹੀਂ ਤਾਂ ਫਿਰ ਕਾਇਆ ਦੀ ਹਾਲਤ ਖ਼ਰਾਬ ਹੁੰਦੀ ਹੈ, ਕਿਉਂਕਿ ਕਾਇਆ ਇਸ ਪੜਾਉ ਤੋਂ ਲੰਘੇਗੀ। ਬੁਢੇਪੇ ਦੇ ਪੜਾਉ 'ਤੇ ਬਾਕਾਇਦਾ ਇਕ ਮਾਰਗ ਹੈ ਜੀਵਨ, ਬਚਪਨਾ, ਜਵਾਨੀ ਤੇ ਬੁਢੇਪਾ। ਇਹ ਵੀ ਇਕ ਪੜਾਉ ਹਨ।

ਮੈਂ ਇਹ ਅਰਜ਼ ਕਰ ਦੇਵਾਂ, ਗਰਭ ਕਾਲ ਤੋਂ ਇਹ ਮਾਰਗ ਆਰੰਭ ਹੁੰਦਾ ਹੈ। ਬਚਪਨ, ਜਵਾਨੀ ਤੇ ਬੁਢੇਪੇ ਦੇ ਪੜਾਉ ਤੋਂ ਲੰਘ ਕੇ ਜੀਵਨ ਚੇਤਨਾ ਫਿਰ ਪਹੁੰਚੀ ਹੈ ਕਾਲ ਮੌਤ ਦੇ ਕਿਨਾਰੇ 'ਤੇ। ਮੌਤ ਇਸਦਾ ਘਰ ਹੈ। ਅੰਤ ਇਸਦਾ ਘਰ ਹੈ। ਕਾਇਆ ਦਾ ਅੰਤ ਇਸਦਾ ਘਰ ਹੈ ਤੇ ਘਰ ਨੇੜੇ ਆਵੇ ਤਾਂ ਕੋਈ ਰੋਵੇ, ਦੁੱਖੀ ਹੋਵੇ ਤਾਂ ਇਕ ਗੱਲ ਸਪੱਸ਼ਟ ਹੋ ਗਈ ਕਿ ਇਸਦੇ ਕੋਲ ਕੁਝ ਨਹੀਂ, ਖ਼ਾਲੀ ਹੱਥ ਹੈ। ਘਰ ਤਾਂ ਨੇੜੇ ਆ ਗਿਆ, ਮੌਤ ਨੇੜੇ ਆਈ, ਅੰਤ ਨੇੜੇ ਆਇਆ। ਕਾਇਆ ਦਾ ਘਰ ਹੈ ਚਿੱਤਾ, ਹੋਰ ਇਸਦਾ ਕੋਈ ਘਰ ਨਹੀਂ-



*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥*

(ਅੰਗ ੧੩੮੨)

ਬਾਬਾ ਫਰੀਦ ਕਹਿੰਦੇ ਹਨ ਕਿ ਇਹ ਕਬਰ ਹਰ ਇਕ ਨੂੰ ਬੁਲਾ ਰਹੀ ਹੈ। ਹੇ ਨਿਥਾਵਿਉਂ ! ਆਪਣੀ ਥਾਂ 'ਤੇ ਆਉ, ਆਪਣੇ ਘਰ ਆਉ। ਆਖ਼ਿਰ ਹਰ ਇਕ ਸਰੀਰ ਦਾ ਘਰ ਉਹੀ ਹੈ।

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥*
*ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥*

ਆਖ਼ਿਰ ਇਸੇ ਘਰ ਦੇ ਵਿਚ ਆਉਣਾ ਹੈ। ਆਪਣੇ ਘਰ ਆਉਣਾ ਹੈ ਤੇ ਆਪਣੇ ਘਰ ਦਾ ਡਰ ਕਿਉਂ ਹੈ? ਆਪਣੇ ਘਰ ਦਾ ਡਰ ਕਿਉਂ ਕਰਦੇ ਹੋ? ਚਿਤਾ ਤੋਂ ਕਿਉਂ ਡਰਦੇ ਹੋ? ਕਬਰ ਤੋਂ ਕਿਉਂ ਡਰਦੇ ਹੋ? ਕਈ ਡਰਦੇ ਮਾਰੇ ਸ਼ਮਸ਼ਾਨ ਘਾਟ ਦੇ ਕੋਲੋਂ ਵੀ ਨਹੀਂ ਲੰਘਦੇ। ਇਹ ਵੀ ਮੈਂ ਅਰਜ਼ ਕਰ ਦੇਵਾਂ ਕਿ ਕਈ ਡਰ ਦੇ ਮਾਰੇ ਕਬਰਾਂ ਦੇ ਕੋਲੋਂ ਵੀ ਨਹੀਂ ਲੰਘਦੇ। ਕਿਉਂਕਿ ਮੌਤ ਚੇਤੇ ਆਏਗੀ, ਘਰ ਚੇਤੇ ਆਏਗਾ ਤੇ ਜੇ ਘਰ ਚੇਤੇ ਆ ਜਾਏ ਤਾਂ ਚੰਗੀ ਗੱਲ ਹੈ ਤੇ ਮੈਂ ਅਕਸਰ ਅਰਜ਼ ਕਰਦਾ ਹੁੰਦਾ ਹਾਂ ਕਿ ਜਿਸਨੂੰ ਕਾਲ ਚੇਤੇ ਆ ਜਾਏ, ਉਸੇ ਨੂੰ ਹੀ ਅਕਾਲ ਚੇਤੇ ਆਉਂਦਾ ਹੈ। ਜਿਸਨੂੰ ਸਰੀਰ ਦਾ ਘਰ ਚੇਤੇ ਆ ਜਾਏ, ਉਸਨੂੰ ਹੀ ਆਪਣੇ ਮਨ ਦਾ ਘਰ ਚੇਤੇ ਆਉਂਦਾ ਹੈ। ਸਰੀਰ ਦਾ ਘਰ ਹੈ ਕਬਰ ਤੇ ਮਨ ਦਾ ਘਰ ਹੈ ਪ੍ਰਮਾਤਮਾ, ਈਸ਼ਵਰ। ਸਰੀਰ ਕਬਰ ਦੇ ਵਿਚ ਜਾਵੇ, ਇਸ ਤੋਂ ਪਹਿਲੇ ਮਨ ਨੂੰ ਪ੍ਰਮਾਤਮਾ ਦੇ ਵਿਚ ਪਹੁੰਚਾ ਦੇਵੋ। ਹੁੰਦਾ ਕੀ ਹੈ ਕਿ ਸਰੀਰ ਕਬਰ ਦੇ ਵਿਚ ਚਲਾ ਜਾਂਦਾ ਹੈ ਤੇ ਮਨ ਵਿਚਾਰਾ ਬਾਹਰ ਹੀ ਰਹਿ ਜਾਂਦਾ ਹੈ ਤੇ ਇਸਨੂੰ ਚੱਲਣ ਲਈ, ਮਨ ਨੂੰ ਪਹੁੰਚਣ ਲਈ, ਸੁਰਤ ਨੂੰ ਪਹੁੰਚਣ ਲਈ ਫਿਰ ਘੋੜਾ ਚਾਹੀਦਾ ਹੈ। ਫਿਰ ਤਨ ਚਾਹੀਦਾ ਹੈ ਕੋਈ। ਫਿਰ ਅਸਵਾਰੀ ਚਾਹੀਦੀ ਹੈ। ਫਿਰ ਵਾਹਨ ਚਾਹੀਦਾ ਹੈ। ਫਿਰ ਪ੍ਰਮਾਤਮਾ ਦਿੰਦਾ ਹੈ, ਫਿਰ ਵਾਹਨ ਮਿਲਦਾ ਹੈ। ਸਰੀਰ ਦਾ ਘਰ ਕਬਰ ਹੀ ਹੈ। ਇਹ ਬਹੁਤ ਸੋਹਣਾ ਸ਼ਬਦ ਵਰਤਿਆ ਹੈ ਬਾਬੇ ਫਰੀਦ ਨੇ। ਆਪ ਕਹਿ ਰਹੇ ਹਨ-

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰ ਆਉ॥*

ਐ ਨਿਥਾਵਿਉਂ ! ਆਪਣੀ ਥਾਂ 'ਤੇ ਆਉ। ਆਪਣੇ ਘਰ ਵਿਚ ਆਉ। ਸਾਰਿਆਂ ਦਾ ਇਹੀ ਘਰ ਹੈ।

*ਸਰਪਰ ਮੈਥੈ ਆਵਣਾ*

ਆਖ਼ਿਰ ਇਕ ਦਿਨ ਆਵਣਾ ਤਾਂ ਮੇਰੇ ਕੋਲ ਹੀ ਹੈ। ਇਹ ਘਰ ਹੈ ਤੇਰਾ।

*ਮਰਣਹੁ ਨਾ ਡਰਿਆਹੁ॥*

ਨਾ ਡਰੋ ਕਬਰਾਂ ਤੋਂ। ਲੋਕੀਂ ਡਰਦੇ ਹਨ ਕਿ ਮੌਤ ਚੇਤੇ ਆਉਂਦੀ ਹੈ। ਸ਼ਮਸ਼ਾਨ ਘਾਟ

ਤੋਂ ਲੋਕੀਂ ਡਰਦੇ ਹਨ ਕਿ ਮੌਤ ਚੇਤੇ ਆ ਜਾਵੇਗੀ ਤੇ ਨਿਰਾਸ਼ਾ ਜਾਗ ਪਵੇਗੀ, ਉਦਾਸੀਨਤਾ ਪੈ ਜਾਏਗੀ। ਪਰ ਕੌਣ ਦੱਸੇ ਕਿ ਉਦਾਸ ਬੰਦਿਆਂ ਨੇ ਤਾਂ ਪ੍ਰਮਾਤਮਾ ਦੀ ਤਲਾਸ਼ ਕੀਤੀ। ਜੋ ਇਸ ਜੀਵਨ ਤੋਂ ਉਦਾਸ ਹੋਏ, ਉਹਨਾਂ ਨੇ ਪਰਮ ਜੀਵਨ ਦੀ ਤਲਾਸ਼ ਕੀਤੀ। ਜੋ ਇਸ ਪਦਾਰਥ ਤੇ ਸੰਸਾਰ ਤੋਂ ਉਦਾਸ ਹੋਏ, ਉਹਨਾਂ ਨੇ ਨਿਰੰਕਾਰ ਦੀ ਤਲਾਸ਼ ਕੀਤੀ। ਹੋਰ ਕਿੰਨ੍ਹਾਂ ਨੇ ਕੀਤੀ, ਜੋ ਇਸ ਜੀਵਨ ਤੋਂ ਉਦਾਸ ਹੋਏ, ਉਹਨਾਂ ਨੇ ਪਰਮ ਜੀਵਨ ਦੀ ਤਲਾਸ਼ ਕੀਤੀ। ਜੋ ਇਸ ਪਦਾਰਥ ਤੇ ਸੰਸਾਰ ਤੋਂ ਉਦਾਸ ਹੋਏ, ਉਹਨਾਂ ਨੇ ਨਿਰੰਕਾਰ ਦੀ ਤਲਾਸ਼ ਕੀਤੀ।

ਸ੍ਰੀ ਚੰਦ ਨੇ ਵੀ ਆਪਣੇ ਨਾਲ ਇਹ ਨਾਮ ਜੋੜ ਲਿਆ ਉਦਾਸੀਨ। ਉਦਾਸੀਆਂ ਦਾ ਪੰਥ ਬਣਿਆ। ਇਹ ਗੱਲ ਵੱਖਰੀ ਹੈ ਕਿ ਕੁਝ ਸਾਡੀ ਅਣਗਹਿਲੀ ਹੈ ਤੇ ਕੁਝ ਉਹਨਾਂ ਦੀ ਬੇਮੁਖਤਾ ਕਰਕੇ ਦੂਰੀ ਹੋ ਗਈ ਗੁਰੂ ਘਰ ਤੋਂ। ਇਹ ਗੁਰੂ ਨਾਨਕ ਦੇ ਵੱਡੇ ਸਹਿਬਜ਼ਾਦੇ ਸਨ। ਪੰਥ ਚਲਾਇਆ ਬੜਾ ਸੋਹਣਾ ਤੇ ਸਾਰੇ ਦੇਸ਼ ਦੇ ਵਿਚ ਨਾਨਕ ਪੰਥ ਦਾ ਪ੍ਰਚਾਰ ਕੀਤਾ ਤੇ ਲਗਪਗ 68 ਤੀਰਥਾਂ ਦੇ ਉੱਤੇ ਜਿੰਨੇ ਵੀ ਯਾਦਗਾਰੀ ਅਸਥਾਨ ਬਣੇ ਹੋਏ ਹਨ, ਸਭ ਉਦਾਸੀਆਂ ਦੇ ਬਣਾਏ ਹੋਏ ਹਨ। ਇਹ ਕੌਮ 'ਤੇ ਬਹੁਤ ਵੱਡਾ ਪਰਉਪਕਾਰ ਹੈ। ਕੁਝ ਦੋ ਚਾਰ ਖ਼ਰਾਬ ਨਿਕਲ ਆਏ ਸਨ ਉਦਾਸੀਨ। ਸ਼ਰਾਬ ਪੀਣ ਲੱਗ ਪਏ ਸਨ। ਗੁੰਡੇ ਰੱਖਣ ਲੱਗ ਪਏ ਸਨ। ਜੂਆ ਖੇਡਣ ਲੱਗ ਪਏ ਸਨ। ਅਸੀਂ ਫਿਰ ਸਾਰੇ ਗੁਰਦੁਆਰੇ ਇਹਨਾਂ ਕੋਲੋਂ ਖੋਹ ਲਏ ਤੇ ਹੁਣ 90 ਫੀਸਦੀ ਪ੍ਰਧਾਨ ਸ਼ਰਾਬ ਪੀਣ ਲੱਗ ਪਏ। ਕਿਸ ਕਿਸ ਕੋਲੋਂ ਖੋਵੋਗੇ? ਕਿਵੇਂ ਖੋਵੋਗੇ? ਉਹ ਮਹੰਤ ਇਤਨੇ ਤਾਕਤਵਰ ਨਹੀਂ ਸਨ, ਇਹ ਤਾਂ ਬੜੇ ਤਾਕਤਵਰ ਹਨ। ਜਿਹੜਾ ਦੱਬਕਾ ਮਾਰਨ ਜਾਵੇ, ਹੋ ਸਕਦਾ ਹੈ ਉਸਦੀ ਜ਼ਬਾਨ ਹੀ ਕੱਟ ਦੇਣ। ਹੋ ਸਕਦਾ ਹੈ ਉਸ ਦੀਆਂ ਬਾਹਾਂ ਹੀ ਕੱਟੀਆਂ ਜਾਣ। ਹੋ ਸਕਦਾ ਹੈ ਉਸ ਦੀਆਂ ਲੱਤਾਂ ਹੀ ਕੱਟੀਆਂ ਜਾਣ। ਇਹ ਤਾਂ ਨਿਜ਼ਾਮ ਬਦਲਣਾ ਪਵੇਗਾ। ਸੋਚਣਾ ਪਵੇਗਾ। ਇਹਨਾਂ 50-60 ਸਾਲਾਂ ਵਿਚ ਕੁਝ ਵੀ ਨਹੀਂ ਹੋਇਆ। ਕੁਝ ਵੀ ਧਾਰਮਿਕ ਉੱਨਤੀ ਨਹੀਂ ਹੋਈ, ਸਗੋਂ ਇਹਨਾਂ ਲੋਕਾਂ ਨੇ ਪਾਰਲੀਮੈਂਟ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ। ਅਸੈਂਬਲੀ ਹਾਲ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ। ਗੁਰੂ ਤੱਕ ਪਹੁੰਚਣ ਦੀ ਕੋਸ਼ਿਸ਼ ਨਹੀਂ ਕੀਤੀ, ਨਾ ਹੀ ਕੌਮ ਨੂੰ ਗੁਰੂ ਤੱਕ ਪਹੁੰਚਾਣ ਦੀ ਕੋਸ਼ਿਸ਼ ਕੀਤੀ।

ਇਹ ਤਾਂ ਐਵੇਂ ਸੁਭਾਵਿਕ ਖ਼ਿਆਲ ਆ ਗਿਆ। ਉਦਾਸੀਨ ਤੋਂ ਬਾਬਾ ਸ੍ਰੀ ਚੰਦ ਦਾ ਬਣਾਇਆ ਹੋਇਆ ਇਕ ਪੰਥ ਤੇ ਉਦਾਸੀ ਮੌਤ ਨੂੰ ਵੇਖਕੇ ਪੈਦਾ ਹੁੰਦੀ ਹੈ। ਕਬਰਾਂ ਵਿਚ ਹੱਸਣਾ ਬੜਾ ਔਖਾ ਹੁੰਦਾ ਹੈ। ਕਬਰਿਸਤਾਨ ਵਿਚ ਹਾਸਾ ਨਿਕਲਦਾ ਹੀ ਨਹੀਂ। ਸ਼ਮਸ਼ਾਨ ਘਾਟ ਵਿਚ ਹਾਸਾ ਕਿਵੇਂ ਨਿਕਲੇਗਾ? ਚਾਰੋਂ ਪਾਸੇ ਹੀ ਚਿਤਾਵਾਂ ਜਲ ਰਹੀਆਂ ਹੋਣ ਤਾਂ ਬੰਦਾ ਕਿਸ ਤਰ੍ਹਾਂ ਹੱਸੇਗਾ? ਉਦਾਸੀ ਤਾਂ ਛਾਏਗੀ। ਜੀਵਨ ਤੋਂ ਉਦਾਸ ਬੰਦਿਆਂ ਨੇ ਹੀ ਪਰਮ ਜੀਵਨ ਦੀ ਤਲਾਸ਼ ਕੀਤੀ। ਸੰਸਾਰ ਤੋਂ ਉਦਾਸ ਬੰਦਿਆਂ ਨੇ ਹੀ ਨਿਰੰਕਾਰ ਦੀ ਤਲਾਸ਼ ਕੀਤੀ। ਕਾਇਆ ਦਾ ਘਰ ਹੈ ਕਬਰ, ਸ਼ਮਸ਼ਾਨ, ਚਿਤਾ। ਕਾਇਆ ਆਪਣੇ ਘਰ ਵਿਚ ਜਾਵੇ।



ਘੋੜਾ ਆਪਣੇ ਅਸਤਬਲ ਵਿਚ ਜਾਵੇ ਤੇ ਘੋੜੇ ਦਾ ਜਿਹੜਾ ਅਸਵਾਰ ਹੈ ਉਸਨੂੰ ਵੀ ਘਰ ਪਹੁੰਚਣਾ ਚਾਹੀਦਾ ਹੈ। ਘੋੜਾ ਅਸਤਬਲ ਵਿਚ ਚਲਾ ਜਾਂਦਾ ਹੈ ਪਰ ਅਸਵਾਰ ਰਸਤੇ ਵਿਚ ਹੀ ਰਹਿ ਜਾਂਦਾ ਹੈ। ਸੁਰਤ ਰਸਤੇ ਵਿਚ ਹੀ ਰਹਿ ਗਈ ਤੇ ਸਰੀਰ ਪਹੁੰਚ ਗਿਆ ਆਪਣੇ ਟਿਕਾਣੇ ਕਬਰ ਵਿਚ। ਬਹੁਤੀ ਜਿਹੜੀ ਬਿਪਤਾ ਹੈ, ਬਹੁਤੀ ਜਿਹੜੀ ਸਮੱਸਿਆ ਹੈ, ਉਹ ਇਹ ਹੈ ਕਿ ਸਰੀਰ ਤਾਂ ਚਲਾ ਗਿਆ ਕਬਰ ਵਿਚ ਪਰ ਸੁਰਤ ਪਹੁੰਚੀ ਨਹੀਂ ਪ੍ਰਮਾਤਮਾ ਤੱਕ। ਮਨ ਲੀਨ ਨਹੀਂ ਹੋਇਆ ਪ੍ਰਮਾਤਮਾ ਵਿਚ ਤਾਂ ਯਾਤਰਾ ਤੇ ਅਧੂਰੀ ਰਹਿ ਗਈ, ਪੂਰਨ ਤਾਂ ਹੋਈ ਨਾ। ਪੂਰਨ ਤਾਂ ਹੋਵੇ ਕਿ-

*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਅੰਗ ੮੪੬)

ਮਨ ਪ੍ਰਮਾਤਮਾ ਵਿਚ ਲੀਨ ਹੋਵੇ ਤੇ ਮਨ ਹੀ ਜੋਤ ਹੈ—

*ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥*

(ਅੰਗ ੪੪੧)

ਇਹ ਜੋਤ ਵਿਚ ਜੋਤ ਲੀਨ ਹੋਵੇ ਤਾਂ ਯਾਤਰਾ ਸੰਪੂਰਨ ਹੋਵੇ। ਯਾਤਰਾ ਹਰ ਇਕ ਦੀ ਅਧੂਰੀ ਹੁੰਦੀ ਹੈ। ਕੁਝ ਵਿਰਲਿਆਂ ਨੂੰ ਛੱਡ ਕੇ ਸਰੀਰ ਪਹੁੰਚ ਜਾਂਦਾ ਹੈ ਕਬਰਾਂ ਵਿਚ ਤੇ ਮਨ ਬਾਹਰ ਹੀ ਰਹਿ ਜਾਂਦਾ ਹੈ। ਫਿਰ ਪ੍ਰਮਾਤਮਾ ਦਇਆ ਕਰਦਾ ਹੈ, ਫਿਰ ਘੋੜਾ ਦੇ ਦਿੰਦਾ ਹੈ। ਫਿਰ ਵਾਹਨ ਦੇ ਦਿੰਦਾ ਹੈ। ਫਿਰ ਸਰੀਰ ਮਿਲ ਜਾਂਦਾ ਹੈ। ਫਿਰ ਕਾਇਆ ਮਿਲਦੀ ਹੈ। ਫਿਰ ਕਾਇਆ ਨਾਲ ਪਕੜ, ਇਤਨੀ ਪਕੜ ਕਿ ਆਪਣੇ ਘਰ ਤੋਂ ਹੀ ਡਰ ਹੈ। ਮੌਤ ਤੋਂ ਹੀ ਡਰ ਹੈ। ਮੌਤ ਦਾ ਡਰ ਇਸ ਗੱਲ ਦਾ ਸਬੂਤ ਹੈ ਕਿ ਕਾਇਆ ਨਾਲ ਬਹੁਤ ਵੱਡੀ ਪਕੜ ਹੈ ਤੇ ਕਾਇਆ ਦੀ ਪਕੜ ਨੂੰ ਹੀ ਆਖਿਆ ਗਿਆ ਕਾਮਨਾ ਦੀ ਪਕੜ।

ਦੋ ਸ਼ਬਦ ਪ੍ਰਵਾਨ ਕਰਨੇ। ਕੁਝ ਇਸ ਦੇਸ਼ ਦੇ ਰਿਸ਼ੀ ਹੋਏ ਹਨ, ਉਹਨਾਂ ਨੇ ਇਸ ਢੰਗ ਨਾਲ ਖੋਜ ਕੀਤੀ ਹੈ। ਆਪ ਜੀ ਦੇ ਸਾਹਮਣੇ ਰੱਖਾਂ। ਉਹ ਕਹਿੰਦੇ ਹਨ ਕਿ ਮਨੁੱਖ ਦੀ ਕਾਇਆ ਲੋਭ ਤੋਂ ਨਹੀਂ ਪੈਦਾ ਹੋਈ, ਹੰਕਾਰ ਤੋਂ ਨਹੀਂ ਪੈਦਾ ਹੋਈ, ਮੋਹ ਤੋਂ ਨਹੀਂ ਪੈਦਾ ਹੋਈ, ਕ੍ਰੋਧ ਤੋਂ ਨਹੀਂ ਪੈਦਾ ਹੋਈ ਸਗੋਂ ਕਾਇਆ ਕਾਮ ਤੋਂ ਪੈਦਾ ਹੋਈ ਹੈ। ਉਹਨਾਂ ਦੀ ਆਪਣੇ ਢੰਗ ਨਾਲ ਖੋਜ ਹੈ। ਜਦ ਕਾਇਆ ਦਾ ਜਨਮ ਕਾਮ ਤੋਂ ਹੈ ਤਾਂ ਅੰਤ ਸਮੇਂ ਤੱਕ ਕਾਇਆ ਵਿਚ ਇਹ ਰਹੇਗਾ। ਇਸ ਵਾਸਤੇ ਬਹੁਤ ਸਾਰੇ ਸਾਧੂਆਂ ਦਾ ਇਹ ਅਨੁਭਵ ਹੈ ਅਤੇ ਜ਼ਾਤੀ ਅਨੁਭਵ ਹੈ। ਮੈਂ ਉਹਨਾਂ ਬਾਰੇ ਸੁਣਿਆ ਹੈ ਕਿ ਕ੍ਰੋਧ ਤਾਂ ਸ਼ਾਂਤ ਹੋ ਗਿਆ ਅਤੇ ਲੋਭ ਰੰਚਕ ਮਾਤਰ ਵੀ ਨਹੀਂ। ਭਾਵੇਂ ਸਾਰੀ ਧਰਤੀ ਸੋਨੇ ਦੀ ਹੋ ਜਾਏ, ਕੋਈ ਮਤਲਬ ਹੀ ਨਹੀਂ। ਹੰਕਾਰ ਵੀ ਬਿਲਕੁਲ ਨਹੀਂ ਪਰ ਇਹ ਕਾਮ, ਇਹ ਵਾਸਨਾ ਪਿੱਛਾ ਕਿਉਂ ਨਹੀਂ ਛੱਡਦੀ।

ਇਸ ਸੰਬੰਧ ਵਿਚ ਜੋ ਤੱਤ ਮੇਰੇ ਪੜ੍ਹਨ ਵਿਚ ਆਇਆ ਹੈ, ਉਹ ਬਿਲਕੁਲ ਸਹੀ ਹੈ

ਕਿ ਕ੍ਰੋਧ ਤੋਂ ਮਨੁੱਖ ਦਾ ਜਨਮ ਨਹੀਂ ਹੋਇਆ। ਕਾਇਆ ਦਾ ਜਨਮ ਕ੍ਰੋਧ ਤੋਂ ਨਹੀਂ ਹੈ। ਕਾਇਆ ਦਾ ਜਨਮ ਲੋਭ ਤੋਂ ਨਹੀਂ ਹੈ। ਹਾਂ, ਮਨ ਦੀ ਬਾਰ ਬਾਰ ਦੀ ਹੋਂਦ ਲੋਭ ਕਰਕੇ ਹੈ, ਹੰਕਾਰ ਕਰਕੇ ਹੈ, ਮੋਹ ਕਰਕੇ ਹੈ, ਕ੍ਰੋਧ ਕਰਕੇ ਹੈ। ਇਹ ਲੀਨ ਨਹੀਂ ਹੁੰਦਾ ਪ੍ਰਮਾਤਮਾ ਵਿਚ। ਇਸ ਕਰਕੇ ਇਹ ਲੀਨ ਨਹੀਂ ਹੁੰਦਾ ਕਿਉਂਕਿ ਇਸਦੇ ਵਿਚ ਮੋਹ ਹੈ, ਇਸਦੇ ਵਿਚ ਕ੍ਰੋਧ ਹੈ, ਅਹੰਕਾਰ ਹੈ। ਮਨ ਦੀ ਉਪਜ ਹੀ ਇਸ ਤੋਂ ਹੈ। ਤਨ ਦੀ ਉਪਜ ਕਾਮ ਤੋਂ ਹੈ ਤੇ ਜਦ ਉਪਜ ਹੀ ਕਾਮ ਤੋਂ ਹੈ ਤਾਂ ਜਿਤਨੇ ਚਿਰ ਤੱਕ ਚਿੱਖਾ ਵਿਚ ਜਲਾ ਕੇ ਇਸਨੂੰ ਰਾਖ ਨਾ ਕਰ ਲਈਏ, ਇਹ ਕਾਮ ਨਾਲ ਨਾਲ ਚੱਲਦਾ ਹੈ। ਚਾਹੇ ਬ੍ਰਿਧ ਅਵਸਥਾ ਵੀ ਹੋ ਜਾਏ। ਵੱਡੇ ਤੋਂ ਵੱਡੇ ਬਿਰਧ ਵੀ ਦਾਸ ਨਾਲ ਰਹੇ ਹਨ ਅਤੇ ਉਹਨਾਂ ਨੇ ਵੀ ਮੇਰੇ ਅੱਗੇ ਜ਼ਾਤੀ ਤਜਰਬੇ ਰੱਖੇ ਹਨ।

ਇਕ ਸੱਜਣ ਕਹਿੰਦੇ ਹਨ ਗਿਆਨੀ ਜੀ, ਲੋਭ ਤਾਂ ਇਤਨਾ ਕੋਈ ਨਹੀਂ ਸਾਨੂੰ ਤੇ ਮਤਲਬ ਵੀ ਕੋਈ ਨਹੀਂ। ਉਹ ਵੀ ਕਹਿੰਦਾ ਸੀ ਕ੍ਰੋਧ ਤਾਂ ਹੈ ਨਹੀਂ ਕੋਈ। ਮੈਨੂੰ ਕਿਸੇ 'ਤੇ ਵੀ ਖਿਝਣਾ ਆਉਂਦਾ ਹੀ ਨਹੀਂ। ਅਹੰਕਾਰ ਦੀ ਪ੍ਰਦਰਸ਼ਨੀ ਮੇਰੀ ਹੈ ਨਹੀਂ, ਕਿਉਂਕਿ ਗਲੀਆਂ ਵੀ ਸਾਫ਼ ਕਰਨ ਲੱਗ ਪੈਂਦਾ ਸੀ। ਆਪਣੇ ਸੇਵਕਾਂ ਦੇ ਕੱਪੜੇ ਵੀ ਧੋਣ ਲੱਗ ਪੈਂਦਾ ਸੀ। ਆਸ਼ਰਮ ਦੇ ਵਿਚ ਜਿਹੜੇ ਪਾਖ਼ਾਨੇ ਬਣੇ ਹੋਏ ਸਨ, ਉਹ ਵੀ ਆਪ ਸਾਫ਼ ਕਰਨ ਲੱਗ ਪੈਂਦਾ ਸੀ। ਅਹੰਕਾਰ ਦੀ ਗੱਲ ਨਹੀਂ ਸੀ। ਲੋਭ ਵਾਲੀ ਕੋਈ ਗੱਲ ਨਹੀਂ ਸੀ। ਇਕ ਲੰਗੋਟੀ ਤਨ 'ਤੇ ਪਹਿਨੀ ਹੋਈ ਸੀ। ਕ੍ਰੋਧ ਦੀ ਕੋਈ ਗੱਲ ਨਹੀਂ ਸੀ। ਲੋਭ ਦੀ ਜਕੜ ਨਹੀਂ ਸੀ, ਪਰੰਤੂ ਜਿੰਨ੍ਹਾਂ ਨੇ ਮਹਾਤਮਾ ਗਾਂਧੀ ਦੀ ਜ਼ਿੰਦਗੀ ਦੀ Study ਕੀਤੀ ਹੈ, ਉਸਨੇ ਆਪ ਕਬੂਲਿਆ ਹੈ ਤੇ ਕੱਲ ਮੈਨੂੰ ਭਗਤ ਪੂਰਨ ਵੀ ਦੱਸਦੇ ਪਏ ਹਨ ਕਿ ਉਸਨੇ ਆਪ ਕਬੂਲਿਆ ਹੈ ਇਸ ਗੱਲ ਨੂੰ। ਇਹ ਵਾਸ਼ਨਾ ਕਿਉਂ ਨਹੀਂ ਮੇਰਾ ਪਿੱਛਾ ਛੱਡਦੀ? ਹੰਕਾਰ ਤਾਂ ਛੱਡ ਗਿਆ, ਲੋਭ ਨਾਲ ਕੋਈ ਮਤਲਬ ਨਹੀਂ ਤਾਂ ਫਿਰ ਜੋ ਕੁਝ ਮੇਰੇ ਪੜ੍ਹਨ ਵਿਚ ਆਇਆ ਹੈ ਕਿ ਕਾਇਆ ਕ੍ਰੋਧ ਤੋਂ ਨਹੀਂ ਪੈਦਾ ਹੋਈ, ਕਾਇਆ ਲੋਭ ਤੋਂ ਨਹੀਂ ਪੈਦਾ ਹੋਈ, ਕਾਇਆ ਅਹੰਕਾਰ ਤੋਂ ਨਹੀਂ ਪੈਦਾ ਹੋਈ, ਮੋਹ ਤੋਂ ਨਹੀਂ ਪੈਦਾ ਹੋਈ, ਕਾਇਆ ਕਾਮ ਤੋਂ ਹੀ ਪੈਦਾ ਹੋਈ ਹੈ ਤੇ ਕਾਇਆ ਕਬਰ ਵਿਚ ਜਾਏ, ਉਸ ਤੋਂ ਪਹਿਲੇ ਕਾਮ ਨੂੰ ਕੋਈ ਕਬਰ ਵਿਚ ਵੀ ਪਾ ਦੇਵੇ ਤਾਂ ਮਨ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਈਸ਼ਵਰ ਵਿਚ ਲੀਨ ਹੋ ਜਾਂਦਾ ਹੈ। ਨਿਸ਼ਕਾਮ ਹੋ ਜਾਏ ਤਾਂ ਜਾ ਕੇ ਮਸਲਾ ਹੱਲ ਹੋ ਸਕਦਾ ਹੈ। ਫਿਰ

*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

ਕਾਇਆ ਕਬਰ ਵਿਚ ਚੱਲੀ ਗਈ ਹੈ, ਕਾਮ ਕਬਰ ਵਿਚ ਗਿਆ ਹੀ ਨਹੀਂ। ਕਾਇਆ ਚਿਤਾ 'ਤੇ ਰੱਖ ਦਿੱਤੀ ਗਈ ਹੈ, ਪਰ ਕਾਮ ਦੀ ਚਿੰਤਾ ਵਿਚ ਅਜੇ ਵੀ ਮਨ ਜਲ ਰਿਹਾ ਹੈ। ਇਸ ਮਨ ਨੂੰ ਫਿਰ ਕਾਇਆ ਮਿਲੇਗੀ।

*ਬਾਸਨਾ ਬਧਾ ਆਵੈ ਜਾਵੈ।*



ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਇਹ ਕਹਿਣਾ-

*ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।*
*ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।*

(ਵਾਰ ੧, ਪਉੜੀ ੧੫)

ਆਸਾ ਦੀ ਵਾਰ ਦਾ ਅਨੁਵਾਦ ਕੀਤਾ ਹੈ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ। ਖ਼ੈਰ ! ਮੈਂ ਹੁਣ ਲਮਕਾਵਾਂ ਨਾ, ਸਮਾਂ ਹੋ ਗਿਆ ਹੈ। ਕਾਇਆ ਸਹਿਜੇ ਸਹਿਜੇ ਪੜਾਉ ਦਰ ਪੜਾਉ ਲੰਘ ਕੇ, ਬਚਪਨ ਜਵਾਨੀ ਤੋਂ ਲੰਘ ਕੇ ਬੁਢੇਪੇ ਤੱਕ ਪਹੁੰਚਦੀ ਹੈ ਤੇ ਬੁਢੇਪਾ ਇਕ ਪੜਾਉ ਹੈ। ਇਸ ਪੜਾਉ ਤੱਕ ਪਹੁੰਚ ਕੇ ਕਾਇਆ ਦੀ ਜੋ ਹਾਲਤ ਹੈ, ਭਗਤ ਭੀਖਨ ਨੇ ਆਪਣੇ ਸ਼ਬਦ ਵਿਚ ਜੋ ਚਿਤਰਨ ਕੀਤਾ ਹੈ, ਉਸਦਾ ਆਪ ਸਿਲਸਿਲੇਵਾਰ ਵਿਚਾਰ ਸਰਵਣ ਕਰੋ। ਅਖਰੀ ਅਰਥ ਆਪ ਜੀ ਦੇ ਮੈਂ ਸਾਹਮਣੇ ਰਖਾਂ। ਇਕ ਵਾਰ ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ।

*ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ੧ੴ ਸਤਿਗੁਰ ਪ੍ਰਸਾਦਿ॥*

ਸੋਰਠਿ ਰਾਗ ਦੇ ਅੰਦਰ ਭਗਤ ਸਿਰਮੌਰ ਸ੍ਰੀ ਭੀਖਨ ਜੀ ਦਾ ਸ਼ਬਦ ਹੈ। ਕੁਝ ਵਿਦਵਾਨਾਂ ਦਾ ਕਹਿਣਾ ਹੈ ਕਿ ਸੂਫ਼ੀ ਸੰਤ ਮੁਸਲਮਾਨ ਸਨ। ਹਿੰਦੂ ਘਰਾਣੇ ਦਾ ਜਨਮ ਨਹੀਂ ਇਹਨਾਂ ਦਾ, ਜਿਵੇਂ ਕਬੀਰ ਮੁਸਲਮਾਨ ਸੀ। ਭੀਖਨ ਵੀ ਮੁਸਲਮਾਨ ਸੀ। ਸਦਨਾ ਵੀ ਮੁਸਲਮਾਨ ਸੀ। ਆਮ ਲੋਕਾਂ ਨੂੰ ਬੜਾ ਭੁਲੇਖਾ ਹੈ, ਇਸ ਵਾਸਤੇ ਮੈਂ ਅਰਜ਼ ਕਰਾਂ ਇਸਨੂੰ ਵਿਦਵਾਨਾਂ ਨੇ ਮੁਸਲਿਮ ਮੰਨਿਆ ਹੈ। ਕੁਝ ਇਸ ਨੂੰ ਸੂਫ਼ੀ ਮੰਨਦੇ ਹਨ। ਇਹ ਨਾਮ ਵੀ ਇਸਲਾਮੀ ਹੈ। ਆਪ ਦੀ ਗਿਆਤ ਲਈ ਅਰਜ਼ ਕਰਾਂ, ਇਕ ਗੱਲ ਵੱਖਰੀ ਹੈ ਕਿ ਜਿਵੇਂ ਬਾਬਾ ਫ਼ਰੀਦ ਵੀ ਗੁਰੂ ਸ਼ਬਦ ਦਾ ਉਪਯੋਗ ਕਰਦੇ ਹਨ-

*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥*

(ਅੰਗ ੪੮੮)

ਹੈ ਤੇ ਮੁਸਲਮਾਨ ਪਰ ਮੁਰਸ਼ਦ ਨੂੰ ਉਹ ਵੀ ਗੁਰੂ ਆਖਦੇ ਪਏ ਹਨ-

*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥*

ਜੋ ਗੁਰੂ ਦੱਸਦਾ ਹੈ ਮੁਰੀਦ ਨੂੰ ਉਸੇ ਰਸਤੇ 'ਤੇ ਚੱਲਣਾ ਚਾਹੀਦਾ ਹੈ। ਭੀਖਨ ਵੀ ਇਸ ਦੇਸ਼ ਦੀ ਸੰਸਕ੍ਰਿਤੀ ਭਾਸ਼ਾ ਖ਼ਾਸ ਕਰਕੇ ਜੋ ਧਾਰਮਿਕ ਭਾਸ਼ਾ ਸੀ, ਉਸਦੇ ਵਿਚ ਹੀ ਜਗਤ ਨੂੰ ਉਪਦੇਸ਼ ਦਿੰਦੇ ਰਹੇ। ਸ਼ਬਦ ਤੋਂ ਪਹਿਲੇ ਮੂਲ ਮੰਗਲ ਹੈ, ਮੰਗਲਾ ਚਰਨ ਹੈ। ਉਹ ਅਦੁੱਤੀ ਸ਼ਕਤੀ ਇਕ ਹੈ। ਉਸਤੋਂ ਉਤਪੱਤੀ, ਪਾਲਣਾ ਤੇ ਨਾਸ਼ ਹੋ ਰਿਹਾ ਹੈ। ਸਤਿ ਸਰੂਪ ਹੈ, ਪ੍ਰਕਾਸ਼ਮਾਨ ਹੈ। ਸਭ ਨੂੰ ਚਾਨਣਾ ਦੇਣ ਵਾਲੀ ਹੈ। ਗੁਰੂ ਹੈ ਤੇ ਪ੍ਰਸਾਦਿ ਹੈ। ਦਇਆ ਦੀ ਮੂਰਤੀ ਹੈ। ਰਹਿਮਤ ਦਾ ਖ਼ਜ਼ਾਨਾ ਹੈ। ਅੱਗੇ ਆਪ ਸਰਵਨ ਕਰੋ।

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*

ਬੁਢੇਪੇ ਦੇ ਪੜਾਉ 'ਤੇ ਆ ਕੇ ਕਾਇਆ ਦੀ ਇਹ ਹਾਲਤ ਹੋ ਜਾਂਦੀ ਹੈ ਕਿ ਬਾਰ ਬਾਰ ਅੱਖਾਂ ਤੋਂ ਨੀਰ ਵੱਗਦਾ ਹੈ, ਅੱਖਾਂ ਕਮਜ਼ੋਰ ਤੇ ਦੁਖਣੀਆਂ ਆ ਗਈਆਂ ਹਨ ਤੇ ਕੇਸ ਦੁੱਧ ਦੀ ਤਰ੍ਹਾਂ ਚਿੱਟੇ ਹੋ ਗਏ ਹਨ, ਜਿਵੇਂ ਚਿੱਟਾ ਦੁੱਧ, ਬਿਲਕੁਲ ਦੁੱਧ ਦੀ ਨਿਆਈਂ ਕੇਸ ਹੋ ਗਏ ਹਨ ਚਿੱਟੇ।

*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥ ੧॥*

ਰੂਧਾ ਕੰਠੁ ਵਿਚ ਕਫ਼ ਆ ਗਈ। ਆਯੁਰਵੈਦਕ ਗ੍ਰੰਥਾਂ ਨੇ ਇਹ ਤਿੰਨ ਕਾਰਨ ਮੰਨੇ ਹਨ ਸਰੀਰ ਦੀ ਬਹੁਤ ਪੀੜਾ ਦੇ— ਪ੍ਰਥਮ ਪਿੱਤ, ਫਿਰ ਵਾਯੂ ਤੇ ਫਿਰ ਕਫ਼। ਚਾਹੇ ਯੂਨਾਨੀ ਵੈਦ ਹਨ, ਹਕੀਮ ਹਨ, ਚਾਹੇ ਆਯੁਰਵੈਦਿਕ ਆਚਾਰੀਆ ਹਨ, ਉਹ ਵੀ ਆਮ ਬੁਖ਼ਾਰ ਦੇ ਇਹ ਤਿੰਨ ਕਾਰਨ ਮੰਨਦੇ ਹਨ। ਪਿੱਤ ਵੱਧ ਗਈ ਹੈ, ਗਰਮੀ ਵੱਧ ਗਈ ਹੈ ਜਾਂ ਵਾਯੂ ਵੱਧ ਗਈ ਹੈ ਜਾਂ ਕੱਫ਼ ਵੱਧ ਗਈ ਹੈ, ਪਾਣੀ ਵੱਧ ਗਿਆ ਹੈ। ਧਾਤਾਂ ਦੇ ਵਾਧੇ ਤੇ ਘਾਟੇ ਤੋਂ ਹੀ ਬੰਦਾ ਬੀਮਾਰ ਹੁੰਦਾ ਹੈ ਤੇ ਤੱਤਾਂ ਨੂੰ ਪ੍ਰਮਾਤਮਾ ਨੇ ਨਾਪ ਕੇ ਰੱਖਿਆ ਹੈ ਜਿਵੇਂ 98 ਡਿਗਰੀ ਤੱਕ ਸਰੀਰ ਵਿਚ ਤਾਪਮਾਨ ਰਹੇ ਤਾਂ ਠੀਕ ਤੇ ਜੇ ਇਕ ਡਿਗਰੀ ਵੀ ਵੱਧ ਜਾਏ, ਦੋ ਵੀ ਵੱਧ ਜਾਏ ਤਾਂ ਬੰਦਾ ਪੈ ਗਿਆ। ਈਸ਼ਵਰ ਨੇ ਨਾਪ ਤੋਲ ਕੇ ਰੱਖਿਆ ਹੈ।

ਮੈਨੂੰ ਇੰਝ ਵੀ ਲੱਗਦਾ ਹੈ ਕਿ ਈਸ਼ਵਰ ਨੇ ਇਸ ਸਰੀਰ ਨੂੰ ਏਅਰ ਕੰਡੀਸ਼ਨਰ ਵੀ ਰੱਖਿਆ ਹੈ। ਬਾਹਰ ਇਤਨੀ ਗਰਮੀ ਪੈ ਰਹੀ ਹੋਵੇ, ਸਰੀਰ ਦਾ ਤਾਪਮਾਨ ਨਹੀਂ ਵੱਧਦਾ। ਉਹ ਤਾਂ 98 ਡਿਗਰੀ ਹੀ ਰਹਿੰਦਾ ਹੈ। ਬਾਹਰ ਇਤਨੀ ਗਰਮੀ, ਭਿਆਨਕ ਗਰਮੀ, ਅੱਗ ਪਈ ਵਰਸਦੀ ਹੈ, ਇਹ ਵੱਧਣਾ ਚਾਹੀਦਾ ਹੈ। ਅੰਦਰ ਦੀ ਗਰਮੀ ਨਹੀਂ ਵੱਧਦੀ। ਉਥੇ ਹੀ ਬਾਹਰ ਬਰਫ ਪਈ ਪੈਂਦੀ ਹੈ, ਕਕਰ ਪਿਆ ਪੈਂਦਾ ਹੈ ਤੇ ਹੁਣ ਵੀ ਅੰਦਰ 98 ਡਿਗਰੀ ਹੈ। ਘੱਟਣਾ ਚਾਹੀਦਾ ਹੈ। ਸਰੀਰ ਏਅਰ ਕੰਨਡੀਸ਼ਨਰ ਹੈ। ਜੋ ਇਸ ਢੰਗ ਨਾਲ ਸਰੀਰ ਨੂੰ ਵੇਖਦੇ ਹਨ ਮੈਂ ਤਾਂ ਸਮਝਦਾ ਹਾਂ ਕਿ ਇਹ ਜਿਹੜਾ ਏਅਰ ਕੰਨਡੀਸ਼ਨਰ ਕਰਨ ਦੀ ਮਰਿਯਾਦਾ ਲਈ ਇਹ ਉਪਕਰਣ ਜੋ ਬਣੇ ਹਨ ਇਹ ਸਰੀਰ ਤੋਂ ਹੀ ਬਣੇ ਹਨ, ਕਿਉਂਕਿ ਸਰੀਰ ਏਅਰ ਕੰਡੀਸ਼ਨਰ ਹੈ। ਕਿਤਨੀ ਵੀ ਭਿਆਨਕ ਗਰਮੀ ਕਿਉਂ ਨਾ ਹੋਵੇ ਤਾਪਮਾਨ 98 ਡਿਗਰੀ ਹੀ ਰਹੇਗਾ ਤੇ ਕਿਤਨੀ ਸੀਤ ਲਹਿਰ ਕਿਓਂ ਨਾ ਹੋਵੇ, ਬਰਫ ਪਈ ਜੰਮਦੀ ਹੋਵੇ, ਗਰਮੀ ਤਾਂ ਅੰਦਰ ਉਤਨੀ ਹੈ ਤੇ ਗਰਮੀ ਕਿਉਂ ਨਹੀਂ ਘੱਟਦੀ ਪਈ। ਤਾਂ ਬੰਦਾ ਰਹਿ ਨਹੀਂ ਸਕੇਗਾ, ਮਰ ਜਾਏਗਾ ਤੇ ਬਾਹਰ ਦੀ ਗਰਮੀ ਨਾਲ ਜੇਕਰ ਅੰਦਰ ਦੀ ਗਰਮੀ ਵੱਧ ਗਈ ਤਾਂ ਵੀ ਬੰਦੇ ਨੇ ਮਰ ਜਾਣਾ ਹੈ, ਰਹਿਣਾ ਥੋੜੀ ਹੈ। ਇਸ ਵਾਸਤੇ ਪ੍ਰਮਾਤਮਾ ਨੇ ਸਰੀਰ ਤਾਂ ਏਅਰ ਕੰਡੀਸ਼ਨਰ ਬਣਾਇਆ ਹੈ। ਭਾਵੇਂ ਬਾਹਰ ਕਿਤਨੀ ਗਰਮੀ ਹੋਵੇ ਤੇ ਬਾਹਰ ਭਿਆਨਕ ਗਰਮੀ ਪੈ ਰਹੀ ਹੋਵੇ, ਇਕ ਦਮ ਪਸੀਨਾ ਆਉਂਦਾ ਹੈ, ਪਰ ਉਸ ਪਸੀਨੇ ਨਾਲ ਸਰੀਰ ਠੰਢਾ ਰਹਿੰਦਾ ਹੈ, ਏਅਰ ਕੰਡੀਸ਼ਨਰ ਹੋ ਜਾਂਦਾ ਹੈ। ਤਾਪਮਾਨ ਵੱਧਣਾ ਨਹੀਂ ਚਾਹੀਦਾ। ਹੁਣ ਕਿੱਥੋਂ



ਪਾਣੀ ਲਿਆਈਏ ਤੇ ਇਸ਼ਨਾਨ ਕਰੀਏ ਤੇ ਸਰੀਰ ਨੂੰ ਠੰਢਾ ਕਰੀਏ। ਕੁਦਰਤ ਕਹਿੰਦੀ ਹੈ ਕੋਈ ਗੱਲ ਨਹੀਂ ਅੰਦਰੋਂ ਪਾਣੀ ਕੱਢਾਂਗੇ। ਪਸੀਨਾ ਨਿਕਲਦਾ ਹੈ। ਈਸ਼ਵਰ ਨੇ ਇੰਤਜ਼ਾਮ ਕਰ ਰੱਖਿਆ ਹੈ।

ਇਹ ਸਰੀਰ ਤਾਂ ਏਅਰ ਕੰਡੀਸ਼ਨਰ ਹੈ। ਬਿਲਕੁਲ ਏਅਰ ਕੰਡੀਸ਼ਨਰ। ਸਰਦੀਆਂ ਵਿਚ ਪਸੀਨੇ ਦੀ ਵਾਕਿਆ ਹੀ ਲੋੜ ਨਹੀਂ, ਉਕੀ ਹੀ ਲੋੜ ਨਹੀਂ। ਇਕ ਤਾਂ ਉਂਝ ਹੀ ਠੰਢ ਹੈ ਬਾਹਰ ਤੇ ਫਿਰ ਪਸੀਨੇ ਨਾਲ ਸਰੀਰ ਠੰਢਾ ਕਰੀਏ ਤਾਂ ਰੋਗੀ ਹੋਣਗੇ। ਈਸ਼ਵਰ ਨੇ ਕਾਇਆ ਨੂੰ ਬਿਲਕੁਲ ਏਅਰ ਕੰਡੀਸ਼ਨਰ ਰੱਖਿਆ ਹੈ। ਨਾਪ ਤੋਲ ਕੇ ਰੱਖਿਆ ਹੈ, ਪਰ ਮਨੁੱਖ ਆਪਣੇ ਖਾਣੇ ਦੀ ਬਦਪਰਹੇਜ਼ੀ ਕਰਕੇ ਕਿਉਂਕਿ ਖਾਣਾ ਅੰਦਰ ਜਾਂਦਾ ਹੈ। ਆਹਾਰ ਦੀ ਬੇਤਰਤੀਬੀ ਨਾਲ ਇਹ ਜੋ ਤੱਤਾਂ ਦੀ ਤਰਤੀਬ ਹੈ, ਇਸਨੂੰ ਵਿਗਾੜ ਕੇ ਰੱਖ ਦਿੰਦਾ ਹੈ। ਇਸ ਵਾਸਤੇ ਕਹਿੰਦੇ ਹਨ ਕਿ 90 ਫ਼ੀਸਦੀ ਰੋਗ ਆਹਾਰਿਕ ਰੋਗ ਹਨ। ਆਯੁਰਵੈਦ ਆਚਾਰੀਏ ਮੰਨਦੇ ਹਨ ਨੱਬੇ ਫ਼ੀਸਦੀ ਰੋਗ ਆਹਾਰਿਕ ਰੋਗ ਹਨ। ਸਿਰਫ ਦੱਸਵੀਂ ਸਦੀ ਦੇ ਜਿਹੜੇ ਰੋਗ ਹਨ, ਉਹ ਕਰਮ ਰੋਗ ਹੋ ਸਕਦੇ ਹਨ। ਬਾਕੀ ਤਾਂ ਸਭ ਆਹਾਰਿਕ ਰੋਗ ਹਨ। ਆਹਾਰ ਦੀ ਬੇਤਰਤੀਬੀ ਕਰਕੇ ਹਨ। ਇਸ ਵਾਸਤੇ ਜਿਹੜੀ ਨੇਚਰ ਪੇਥੀ ਪੈਦਾ ਹੋਈ ਹੈ ਇਸ ਵਕਤ ਉਹ ਕਹਿੰਦੇ ਹਨ ਕਿ ਆਹਾਰ ਦੀ ਤਰਤੀਬ ਨਾਲ ਰੋਗ ਕੱਢੇ ਵੀ ਜਾ ਸਕਦੇ ਹਨ। ਉਹ ਕੋਈ ਦਵਾਈ ਨਹੀਂ ਦਿੰਦੇ।

ਦੋ ਤਿੰਨ ਆਸ਼ਰਮ ਮੈਂ ਦਿੱਲੀ ਵਿਚ ਵੇਖੇ। ਉਹ ਤਾਂ ਮੈਨੂੰ ਲੈ ਗਏ ਸਨ ਕਥਾ ਵਾਸਤੇ ਤੇ ਦਰਅਸਲ ਬਾਅਦ ਵਿਚ ਮੈਂ ਉਹਨਾਂ ਦਾ ਮਨ ਪੜ੍ਹਿਆ। ਉਹ ਕਥਾ ਵਾਸਤੇ ਤਾਂ ਮੈਨੂੰ ਉਪਰੋਂ ਉਪਰੋਂ ਲੈ ਗਏ। ਦਿਖਾਣਾ ਚਾਹੁੰਦੇ ਸਨ ਆਪਣਾ ਆਸ਼ਰਮ ਕਿ ਅਸੀਂ ਇਹ ਨੇਚਰਪੇਥੀ ਨਾਲ ਬੰਦੇ ਦਾ ਇਲਾਜ ਕਰਦੇ ਹਾਂ। ਆਹਾਰ ਨਾਲ ਤਾਂ ਮੈਨੂੰ ਪ੍ਰੇਰਤ ਕਰਨ ਲੱਗ ਪਏ ਕਿ ਕੋਈ ਵੀ ਚੀਜ਼ ਅੱਗ ਦੀ ਪਕਾਈ ਹੋਈ ਨਹੀਂ ਖਾਣੀ। ਉਹ ਨਹੀਂ ਖਾਂਦੇ ਤੇ ਦੁੱਧ ਉਹ ਪੀਂਦੇ ਹਨ ਨਾਰੀਅਲ ਦਾ ਕੱਢਿਆ ਹੋਇਆ। ਦਾਲ ਰਾਤ ਨੂੰ ਪਾਣੀ ਵਿਚ ਭਿਉਂ ਕੇ ਰੱਖ ਦੇਣਗੇ। ਫਿਰ ਸਵੇਰੇ ਪਾਣੀ ਇਕ ਪਾਸੇ ਕੱਢ ਕੇ ਦਾਲ ਨੂੰ ਉਂਝ ਰੱਖਣਗੇ। ਉਸਦੇ ਵਿਚ ਜਦੋਂ ਅੰਕੁਰ ਨਿਕਲਣਗੇ, ਤਾਂ ਉਹ ਖਾਣਗੇ। ਨਮਕ ਪੱਥਰੀ, ਲਾਹੌਰੀ ਨਕਮ ਪਾ ਕੇ, ਮਿੱਠਾ ਸਿਰਫ ਖਜੂਰ ਦਾ ਪਾਣਗੇ, ਸ਼ੱਕਰ ਨਹੀਂ ਪਾਉਣਗੇ। ਕਿਸੇ ਚੀਜ਼ ਨੂੰ ਮਿੱਠਾ ਕਰਨਾ ਹੈ, ਇਹ ਖੰਡ ਨਹੀਂ ਪਾਉਂਦੇ। ਕਹਿੰਦੇ ਹਨ ਕਿ ਇਸ ਵਿਚ ਵੀ ਤਰ੍ਹਾਂ ਤਰ੍ਹਾਂ ਦੇ ਐਸਿਡ ਹਨ ਜਿਸ ਨਾਲ ਮਨੁੱਖ ਦੇ ਸਰੀਰ ਵਿਚ ਤਰ੍ਹਾਂ ਤਰ੍ਹਾਂ ਦੇ ਵਿਕਾਰ ਪੈਦਾ ਹੰਦੇ ਹਨ। ਕੋਈ ਵੀ ਚੀਜ਼ ਅੱਗ ਉੱਤੇ ਰੱਖੀ ਹੋਈ ਨਹੀਂ ਖਾਂਦੇ ਤੇ ਜਾਂ ਫਲ ਖਾਂਦੇ ਹਨ। ਮੈਨੂੰ ਕਹਿਣ ਲੱਗੇ ਕਿ ਸਾਡੇ ਵਿਚ ਇਤਨੇ ਬੰਦੇ ਰਹਿੰਦੇ ਪਏ ਹਨ, ਇਕ ਵੀ ਰੋਗੀ ਨਹੀਂ। ਇਹਨਾਂ ਵਿਚ ਕੁਝ ਜਿਹੜੇ ਰੋਗੀ ਸਨ, ਉਹ ਅਸਾਂ ਆਹਾਰ ਨਾਲ ਠੀਕ ਕੀਤੇ ਹਨ। ਬਸ ਤੁਹਾਨੂੰ ਇਹ ਦੱਸਣਾ ਹੈ। ਉਸਦੇ ਵਿਚ ਤਮਲ ਤੇ ਕਰਨਾਟਕੀ ਜ਼ਿਆਦਾ ਸਨ। ਕਹਿਣ ਲੱਗੇ ਜੇ 90 ਫ਼ੀਸਦੀ ਰੋਗ ਆਹਾਰਿਕ ਰੋਗ ਹਨ। ਜੇ

ਆਹਾਰ ਦੀ ਬੇਤਰਤੀਬੀ ਤੋਂ ਪੈਦਾ ਹੋਏ ਹਨ ਤਾਂ ਆਹਾਰ ਨੂੰ ਤਰਤੀਬ ਕਰਨ ਨਾਲ ਇਹ ਰੋਗ ਕੱਢੇ ਜਾ ਸਕਦੇ ਹਨ। ਦਵਾਈ ਖਾ ਲੈਣਾ ਆਸਾਨ ਹੈ ਪਰ ਯਕੀਨ ਜਾਣੋ ਆਹਾਰ ਨੂੰ ਤਰਤੀਬ ਵਿਚ ਕਰਨਾ ਬਹੁਤ ਔਖਾ ਹੈ, ਕਠਿਨ ਹੈ ਬਹੁਤ। ਇਹ ਗੱਲ ਬੜੀ ਔਖੀ ਹੈ। ਖ਼ੈਰ ! ਮੈ ਅਰਜ਼ ਕਰਾਂ, ਇਥੇ ਕਹਿ ਰਹੇ ਹਨ ਸ੍ਰੀ ਭੀਖਨ ਜੀ ਕਿ ਨੈਨਾਂ 'ਚੋਂ ਨੀਰ ਪਿਆ ਵੱਗਦਾ ਹੈ। ਕੇਸ ਚਿੱਟੇ ਹੋ ਗਏ ਹਨ ਅਤੇ ਕੰਠ ਵਿਚ ਕੱਫ ਆ ਗਈ ਹੈ। ਹੁਣ ਬੋਲਣਾ ਬੜਾ ਔਖਾ ਹੈ। ਗਲਾ ਕੱਫ ਨਾਲ ਰੁਕਿਆ ਹੋਇਆ ਹੈ ਤੇ ਕੱਫ ਨਾਲ ਖਾਂਸੀ ਹੈ।

*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥*

ਤੇ ਹੁਣ ਕੋਈ ਬੋਲ ਆਵਾਜ਼ ਕੰਠ 'ਚੋਂ ਨਿਕਲਦੀ ਨਹੀਂ। ਹੁਣ ਇਹ ਕੀ ਕਰੇ ? ਹੁਣ ਕਿਹੜਾ ਇਲਾਜ ਕਰੇ ? ਇਸ ਬੁਢੇਪੇ ਦਾ ਕੀ ਇਲਾਜ ਕਰੇ? ਇਹ ਜੋ ਬਿਰਧ ਅਵਸਥਾ ਆ ਗਈ ਹੈ, ਇਸ ਦਾ ਕੀ ਇਲਾਜ ਕਰੇ?

*ਰਾਮ ਰਾਇ ਹੋਹਿ ਬੈਦ ਬਨਵਾਰੀ॥*

ਪਰ ਕੋਈ ਬੁੱਢਾ ਮਾਯੂਸ ਨਾ ਹੋ ਜਾਏ, ਨਿਰਾਸ਼ ਨਾ ਹੋ ਜਾਏ। ਸ੍ਰੀ ਭੀਖਨ ਜੀ ਕਹਿੰਦੇ ਹਨ ਕਿ ਉਹ ਜਿਹੜਾ ਰਾਮਰਾਇ ਹੈ, ਉਹ ਜੋ ਰਾਜਾ ਰਾਮ ਹੈ, ਉਹ ਪਰੀਪੂਰਨ ਪ੍ਰਮਾਤਮਾ ਹੈ, ਉਹ ਜੋ ਬਨਵਾਰੀ ਹੈ, ਉਹ ਜੋ ਵੈਦ ਹੈ, ਬੁਢੇਪੇ ਦਾ ਇਲਾਜ ਉਸਦੇ ਕੋਲ ਹੈ। ਹੋਰ ਕਿਸੇ ਹਕੀਮ ਕੋਲ ਨਹੀਂ। ਹੋਰ ਕਿਸੇ ਵੈਦ ਕੋਲ ਨਹੀਂ। ਹੋਰ ਕਿਸੇ ਡਾਕਟਰ ਕੋਲ ਨਹੀਂ।

*ਅਪਨੇ ਸੰਤਹ ਲੇਹੁ ਉਬਾਰੀ॥ ੧ ॥ ਰਹਾਉ॥*

ਉਹ ਆਪਣੇ ਸੰਤਾਂ ਨੂੰ ਬੁਢੇਪੇ ਦੇ ਰੋਗ ਤੋਂ ਬਚਾ ਲੈਂਦਾ ਹੈ। ਆਪਣਾ ਆਤਮ ਬਲ ਦੇ ਕੇ, ਆਪਣੀ ਆਤਮ ਸ਼ਕਤੀ ਦੇ ਕੇ ਬੁਢੇਪੇ ਦੀਆਂ ਬੀਮਾਰੀਆਂ ਤੋਂ ਬਚਾਅ ਛੱਡਦਾ ਹੈ। ਬੁਢੇਪੇ ਦੇ ਰੋਗ ਤੋਂ ਬਚਾਅ ਦਿੰਦਾ ਹੈ। ਫਿਰ ਮੈਂ ਅਰਜ਼ ਕਰਾਂ ਤੇ ਜਿਸਦੇ ਕੋਲ ਆਤਮ ਬਲ ਹੈ, ਉਸਨੂੰ ਬੁੱਢਾ ਆਖਣ ਦੀ ਲੋੜ ਨਹੀਂ। ਬਲ ਹੈ, ਸ਼ਕਤੀ ਹੈ, ਤਾਕਤ ਹੈ, ਭੋਜਨਾਂ ਦਾ ਬੱਲ ਇਕ ਸੀਮਾ ਤੱਕ ਹੀ ਕੰਮ ਕਰਦਾ ਹੈ, ਅੱਗੇ ਨਹੀਂ। ਆਤਮ ਬੱਲ ਦੇ ਨਾਲ ਬਹੁਤ ਵੱਡੀਆਂ ਵੱਡੀਆਂ ਉਸਾਰੀਆਂ ਹੁੰਦੀਆਂ ਹਨ। ਇਹ ਕੌਮ ਜਿਹੜੀ ਕੁਝ ਅਰਸੇ ਤੋਂ ਢਹਿੰਦੀ ਕਲਾ ਵਿਚ ਜਾ ਰਹੀ ਹੈ, ਇਸਦੇ ਕੋਲ ਆਰਥਿਕ ਬੱਲ ਹੈ, ਇਸਦੇ ਕੋਲ ਦਿਮਾਗ਼ੀ ਸ਼ਕਤੀ ਹੈ, ਇਸਦੇ ਕੋਲ ਸਰੀਰਕ ਬੱਲ ਹੈ, ਗੁਸਤਾਖ਼ੀ ਮਾਫ਼, ਆਤਮ ਬੱਲ ਨਹੀਂ ਰਿਹਾ। ਇਹ ਜੋ ਪਹਿਲੇ ਚੜ੍ਹਦੀ ਕਲਾ ਵਿਚ ਜਾ ਰਹੀ ਸੀ, ਇਸਦੇ ਕੋਲ ਆਰਥਿਕ ਬੱਲ ਨਹੀਂ ਸੀ, ਇਸਦੇ ਨਾਲ ਇਹ ਅਰਜ਼ ਕਰ ਦੇਵਾਂ, ਕਤਈ ਨਹੀਂ ਸੀ, ਦਿਮਾਗ਼ੀ ਸ਼ਕਤੀ ਵੀ ਇਤਨੀ ਨਹੀਂ ਸੀ। ਨਾ ਵਿਦਿਆਲੇ ਸਨ, ਨਾ ਪੜ੍ਹਨ ਪੜ੍ਹਾਉਣ ਦੇ ਇਤਨੇ ਸਾਧਨ ਸਨ ਪਰ ਆਤਮ ਬੱਲ ਇਤਨਾ ਜ਼ਿਆਦਾ ਸੀ ਕਿ ਸਤਿਗੁਰੂ ਨੇ ਉਸੇ ਬੱਲ ਦੇ ਆਧਾਰ 'ਤੇ ਕਹਿ ਦਿੱਤਾ ਸੀ-

*ਸਵਾ ਲਾਖ ਸੇ ਏਕ ਲੜਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।*



ਸਵਾ ਲੱਖ ਨੂੰ ਵੀ ਪਛਾੜ ਕੇ ਰੱਖ ਦਿੰਦੇ ਸਨ। ਅੱਜ ਗਿਰੇ ਹੋਏ ਹਨ। ਮਾਯੂਸੀ, ਬੁਜ਼ਦਿਲੀ, ਨਿਰਾਸ਼ਾ, ਹਰ ਪਾਸੇ ਹਫੜਾ-ਦਫੜੀ ਹੈ। ਆਰਥਿਕ ਬੱਲ ਤਾਂ ਹੈ, ਸਰੀਰਕ ਬੱਲ ਤਾਂ ਹੈ, ਦਿਮਾਗ਼ੀ ਸ਼ਕਤੀ ਤਾਂ ਹੈ, ਆਤਮ ਬੱਲ ਕੋਈ ਨਹੀਂ। ਆਤਮ ਬੱਲ ਮਿਲਦਾ ਹੈ ਰਾਜੇ ਰਾਮ ਕੋਲੋਂ। ਆਤਮ ਬੱਲ ਮਿਲਦਾ ਹੈ ਬਨਵਾਰੀ ਕੋਲੋਂ। ਆਤਮ ਬੱਲ ਮਿਲਦਾ ਹੈ ਪ੍ਰਮਾਤਮਾ ਕੋਲੋਂ। ਉਹੀ ਵੈਦ ਹੈ ਤਾਂ ਅਰਦਾਸ ਹੈ-ਹੇ ਰਾਮ ਰਾਇ ! ਤੂੰ ਆਪਣੇ ਸੰਤਾਂ ਨੂੰ ਇਸ ਬੁਢੇਪੇ ਦੇ ਰੋਗ ਤੋਂ ਉਭਾਰ, ਪਾਰ ਕਰ ਲੈ, ਬਚਾ ਲੈ।

*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*

ਜਿਹੜੇ ਰਾਮ ਰਾਇ ਵੈਦ ਕੋਲੋਂ ਔਸ਼ਧੀ ਨਹੀਂ ਲੈਂਦੇ, ਦਵਾਈ ਨਹੀਂ ਲੈਂਦੇ, ਉਹਨਾਂ ਦਾ ਬੁਢੇਪਾ ਕਿਵੇਂ ਬਤੀਤ ਹੁੰਦਾ ਹੈ?-

*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*

ਮੱਥਾ ਹਰ ਵਕਤ ਬੋਝਲ, ਭਾਰਾ ਹੈ ਅਤੇ ਮੈਂ ਅਰਜ਼ ਕਰਾਂ, ਕਿਸੇ ਬੱਚੇ ਉੱਤੇ ਇੰਨਾ ਤਰਸ ਖਾਣ ਦੀ ਲੋੜ ਨਹੀਂ, ਜਿਤਨਾ ਬੁਢੇ 'ਤੇ ਤਰਸ ਖਾਣ ਦੀ ਲੋੜ ਹੈ। ਮੇਰੇ ਅਨੁਭਵ ਵਿਚ ਗੱਲ ਆਈ ਹੈ ਕਿ ਲੋਕੀਂ ਬੱਚੇ 'ਤੇ ਤਰਸ ਖਾ ਜਾਂਦੇ ਹਨ ਕਿ ਇਹ ਮਾਸੂਮ ਬੱਚਾ ਹੈ, ਮੈਂ ਅਰਜ਼ ਕਰਾਂ, ਹਜ਼ਾਰ ਬੱਚਿਆਂ ਨਾਲੋਂ ਵੀ ਜ਼ਿਆਦਾ ਬੁੱਢੇ 'ਤੇ ਤਰਸ ਖਾਣਾ ਚਾਹੀਦਾ ਹੈ। ਕਾਰਨ? ਵਾਸ਼ਨਾ ਬੜੀ ਪ੍ਰਬਲ, ਕਾਮਨਾ ਬੜੀ ਪ੍ਰਬਲ, ਪਰ ਸਰੀਰ ਵਿਚ ਕੋਈ ਸੱਤਿਆ ਨਹੀਂ, ਖਿੱਚਿਆ ਹੋਇਆ, ਇਸ ਉੱਤੇ ਤਰਸ ਖਾਣਾ ਚਾਹੀਦਾ ਹੈ। ਬੱਚੇ ਅੰਦਰ ਨਾ ਕੋਈ ਵਾਸ਼ਨਾਵਾਂ ਦਾ ਤਨਾਵ ਹੈ, ਨਾ ਕਾਮਨਾਵਾਂ ਦਾ ਬੋਝ ਹੈ, ਇਤਨੀ ਗੱਲ ਨਹੀਂ ਹੈ ਪਰ ਬੁੱਢੇ 'ਤੇ ਬਹੁਤ ਤਰਸ ਖਾਣਾ ਚਾਹੀਦਾ ਹੈ ਤੇ ਉਸੇ ਤਨਾਉ ਕਰਕੇ ਮੱਥੇ ਵਿਚ ਪੀੜ ਤੇ ਸਰੀਰ ਦੇ ਵਿਚ ਬੱਲ ਹੈ ਨਹੀਂ। ਅਧੂਰੀਆਂ ਕਾਮਨਾਵਾਂ ਦਾ ਬੋਝ ਪਿਆ ਹੈ। ਭਾਰ ਪਿਆ ਹੈ। ਉਸੇ ਕਰਕੇ ਸਰੀਰ ਵਿਚ ਜਲਨ ਹੈ। ਤਰ੍ਹਾਂ ਤਰ੍ਹਾਂ ਦੀਆਂ ਬੀਮਾਰੀਆਂ ਹਨ। ਤਰ੍ਹਾਂ ਤਰ੍ਹਾਂ ਦੇ ਰੋਗ ਹਨ ਅਤੇ ਉਸੇ ਕਰਕੇ ਹਿਰਦੇ ਦੇ ਵਿਚ ਹਰ ਵਕਤ ਕਸਕ ਪੈਂਦੀ ਹੈ। ਤੜਪਣਾ, ਚਿੰਤਾ ਦੀ ਖਿੱਚ ਪੈਂਦੀ ਹੈ ਤਾਂ ਭਗਤ ਭੀਖਨ ਜੀ ਕਹਿੰਦੇ ਹਨ ਇਹ ਹਾਲਤ ਬੁੱਢੇ ਦੀ ਹੈ। ਉਸ ਬੁੱਢੇ ਦੀ, ਜੋ ਰਾਮ ਰਾਇ ਵੈਦ ਦੇ ਕੋਲ ਨਹੀਂ ਗਿਆ।

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥*

ਹੁਣ ਇਸ ਤਰ੍ਹਾਂ ਦੀ ਜਿਹੜੀ ਬੇਦਨਾ, ਇਸ ਤਰਾਂ ਦੀ ਜਿਹੜੀ ਪੀੜਾ ਪੈਦਾ ਹੋ ਗਈ ਹੈ, ਇਸ ਦਾ ਹੁਣ ਕੋਈ ਇਲਾਜ ਨਹੀਂ। ਇਸਦੀ ਹੁਣ ਕੋਈ ਔਸ਼ਧੀ ਨਹੀਂ। ਇਸ ਸਮੱਸਿਆ ਨੂੰ ਹਟਾਉਣ ਦਾ ਕੋਈ ਸਮਾਧਾਨ ਨਹੀਂ।

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*

ਫਿਰ ਉਸ ਨਿਰਾਸ਼ਾ ਨੂੰ ਆਸ਼ਾ ਵਿਚ ਭਗਤ ਭੀਖਨ ਜੀ ਬਦਲਦੇ ਹਨ। ਕਹਿੰਦੇ ਹਨ

ਕਿ ਨਹੀਂ, ਇਕ ਔਸ਼ਧੀ ਹੈ, ਉਹ ਹੈ ਹਰੀ ਦਾ ਨਾਮ। ਗੁਰੂ ਅਰਜਨ ਦੇਵ ਜੀ ਮਹਾਰਾਜ ਵੀ ਕਹਿੰਦੇ ਹਨ ਕਿ ਤੂੰ ਬਥੇਰੇ ਉਪਾਉ ਕਰ ਲਏ ਹਨ ਤੇ ਕੋਈ ਸਰੀਰਕ ਰੋਗ ਨਾ ਜਾਵੇ, ਬਥੇਰੇ ਯਤਨਾਂ ਨਾਲ ਵੀ ਨਾ ਜਾਵੇ ਤਾਂ ਫਿਰ ਆਪ ਵੀ ਯਤਨ ਕਰਕੇ ਵੇਖ ਲਵੇ ਜਦ ਕਿ ਉਹ ਪਹਿਲੇ ਕਰਨਾ ਚਾਹੀਦਾ ਹੈ।

*ਅਨਿਕ ਉਪਾਵੀ ਰੋਗੁ ਨ ਜਾਇ॥*
*ਰੋਗੁ ਮਿਟੈ ਹਰਿ ਅਵਖਧੁ ਲਾਇ॥*

(ਅੰਗ ੨੮੮)

ਹਰੀ ਨਾਮ ਦੀ ਔਸ਼ਧੀ ਹੁਣ ਖਾ ਜਿਹੜੀ ਸਾਰੇ ਰੋਗਾਂ ਲਈ ਕੰਮ ਆਉਂਦੀ ਹੈ। ਬੁਢੇਪੇ ਦੇ ਰੋਗ ਲਈ ਵੀ ਕੰਮ ਆਉਂਦੀ ਹੈ। ਤਾਂ ਆਪ ਕਹਿ ਰਹੇ ਹਨ ਕਿ ਹਰੀ ਦਾ ਨਾਮ ਜੋ ਅੰਮ੍ਰਿਤਮਈ ਹੈ, ਨਿਰਮਲ ਜਲ ਹੈ, ਇਹ ਐਸੀ ਔਸ਼ਧੀ ਹੈ ਕਿ ਜਗਤ ਦੇ ਸਾਰੇ ਰੋਗਾਂ ਲਈ ਕੰਮ ਆਉਂਦੀ ਹੈ। ਹਰ ਰੋਗ ਦਾ ਇਲਾਜ ਹੈ ਪ੍ਰਮਾਤਮਾ ਦਾ ਅੰਮ੍ਰਿਤਮਈ ਨਾਮ।

*ਗੁਰ ਪਰਸਾਦਿ ਕਹੈ ਜਨੁ ਭੀਖਨ ਪਾਵਉ ਮੋਖ ਦੁਆਰਾ॥ ੩ ॥ ੧ ॥*

ਗੁਰੂ ਦੀ ਬਖ਼ਸ਼ਿਸ਼ ਦੁਆਰਾ ਮੈਂ ਇਹ ਬਚਨ ਕਹਿ ਰਿਹਾ ਹਾਂ ਤੇ ਭੀਖਨ ਜੀ ਕਹਿੰਦੇ ਹਨ ਕਿ ਇਸ ਬਖ਼ਸ਼ਿਸ਼ ਨੂੰ ਪ੍ਰਾਪਤ ਕਰਕੇ ਹੀ ਹਰੀ ਦਾ ਨਾਮ ਪ੍ਰਪਾਤ ਕਰੋ। ਇਸ ਔਸ਼ਧੀ ਨੂੰ ਪ੍ਰਾਪਤ ਕਰੋ ਤਾਂ ਕਿ ਇਸ ਬੁਢੇਪੇ ਦੇ ਬੰਧਨਾਂ ਤੋਂ ਛੁਟਕਾਰਾ ਹੋਵੇ, ਕਿਉਂਕਿ ਗੱਲ ਸਾਰੀ ਬੁਢੇਪੇ ਦੀ ਹੈ। *ਪਾਵਉ ਮੋਖਿ ਦੁਆਰਾ॥* ਇਸ ਤੋਂ ਮੁਕਤੀ ਮਿਲੇ। ਕਿਸ ਤੋਂ? ਬੁਢੇਪੇ ਦੇ ਰੋਗ ਤੋਂ, ਇਸ ਮੱਥੇ ਦੀ ਪੀੜ ਤੋਂ, ਇਸ ਕਰਕ ਕਰੇਜੇ ਤੋਂ ਅਤੇ ਇਸੇ ਰੁਧੇ ਕੰਠ ਤੋਂ, ਇਸ ਵੱਗਦੇ ਹੋਏ ਨੈਨਾਂ ਤੋਂ। ਇਸ ਸਾਰੀ ਪੀੜਾ ਤੋਂ ਮੁਕਤੀ ਮਿਲੇ ਤੇ ਮੁਕਤੀ ਕਿਵੇਂ ਮਿਲੇ? ਉਹ ਹੈ ਪ੍ਰਮਾਤਮਾ ਦਾ ਅੰਮ੍ਰਿਤਮਈ ਨਾਮ।

ਸਤਿਗੁਰੂ ਰਹਿਮਤ ਕਰਨ, ਇਹ ਦਾਰੂ ਸਾਰਿਆਂ ਨੂੰ ਨਸੀਬ ਹੋਵੇ ਤਾਂ ਕਿ ਸਾਰਿਆਂ ਦੀ ਜ਼ਿੰਦਗੀ ਵਿਚ ਉਮੰਗ, ਤਰੰਗ, ਖੇੜਾ ਤੇ ਖ਼ੁਸ਼ੀਆਂ ਬਣੀਆਂ ਰਹਿਣ। ਸਾਰਿਆਂ ਦਾ ਹਾਰਦਿਕ ਤੌਰ 'ਤੇ ਧਨੰਵਾਦ। ਭੁੱਲ ਚੁੱਕ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



63

# ਮੇਰੇ ਮਨ ਜਪੀਐ ਹਰਿ ਭਗਵੰਤਾ

ਸੋਰਠਿ ਮਹਲਾ ੫ ਘਰੁ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ॥

*ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ॥*
*ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ॥*
*ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ॥*
*ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ॥ ੧ ॥*
*ਮੇਰੇ ਮਨ ਜਪੀਐ ਹਰਿ ਭਗਵੰਤਾ॥*
*ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ॥ ਰਹਾਉ॥*
*ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ॥*
*ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ॥*
*ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ॥*
*ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ॥ ੨ ॥*
*ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ॥*
*ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥*
*ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥*
*ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ॥ ੩ ॥*
*ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ॥*
*ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ॥*
*ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ॥*
*ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ॥ ੪ ॥*
*ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ॥*
*ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ॥*

*ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ॥*
*ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ॥੫॥*
*ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ॥*
*ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ॥*
*ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ॥*
*ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ॥੬॥*
*ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ॥*
*ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ॥*
*ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ॥*
*ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ॥੭॥*
*ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ॥*
*ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ॥*
*ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ॥*
*ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ॥੮॥*
*ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ॥*
*ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ॥*
*ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ॥*
*ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ॥੯॥੧॥* Vol-4

(ਅੰਗ ੬੩੯)

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀਉ ! ਫਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸ਼ਬਦ ਦੀਆਂ ਅੱਠ ਅਸਟਪਦੀਆਂ ਹਨ ਅਤੇ ਚਰਨਾਂ ਦੇ ਉੱਤੇ ਇਕ ਖ਼ਿਆਲ ਨੂੰ ਤੋਰਿਆ ਗਿਆ ਹੈ। ਖ਼ਿਆਲ ਹੈ ਇਹ ਰਹਾਉ ਦੀ ਪੰਗਤੀ-

*ਮੇਰੇ ਮਨ ਜਪੀਐ ਹਰਿ ਭਗਵੰਤਾ॥*
*ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ॥ ਰਹਾਉ॥*

ਹੇ ਮੇਰੇ ਮਨ ! ਉਸ ਪ੍ਰਭੂ ਦਾ ਜਾਪ ਕਰ ਜੋ ਨਾਮ ਦਾ ਦਾਨ ਬਖ਼ਸ਼ਿਸ਼ ਕਰਦਾ ਹੈ।



ਜਿਸਦੇ ਦੁਆਰਾ ਸਾਰੇ ਦੁੱਖਾਂ ਦਾ, ਸਾਰੀਆਂ ਪੀੜਾਵਾਂ ਦਾ ਤੇ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਹੁਣ ਅੱਠ ਚਰਨਾਂ ਦੇ ਵਿਚ, ਅੱਠ ਖ਼ਿਆਲਾਂ ਵਿਚ, ਅੱਠ ਪਦਿਆਂ ਵਿਚ ਇਸਨੂੰ ਖੋਲ੍ਹਿਆ ਗਿਆ ਹੈ ਕਿ ਕਿਸਨੂੰ ਜੱਪਣਾ ਹੈ? ਕਿਵੇਂ ਜੱਪਣਾ ਹੈ ਅਤੇ ਕਿਹੜੇ ਥਾਂ 'ਤੇ ਜੱਪਣਾ ਹੈ? ਇਹ ਸਾਰੀ ਵਿਆਖਿਆ ਇਹਨਾਂ ਅਸਟਪਦੀਆਂ ਵਿਚ ਚੱਲਦੀ ਹੈ। ਵੈਸੇ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਵਿਚ ਦੋ ਪਦੇ, ਤਿੰਨ ਪਦੇ, ਚੌਪਦੇ, ਪੰਜ ਪਦੇ, ਇਸ ਤਰ੍ਹਾਂ ਅਸਟਪਦੀਆਂ ਹਨ।

ਸਾਡੇ ਦੇਸ਼ ਦੀ ਪੁਰਾਣੀ ਜਿਹੜੀ ਕਾਵਿ ਸ਼ੈਲੀ ਹੈ, ਉਹਨਾਂ ਵਿਚ ਪਦਿਆਂ ਦੀ ਆਪਣੀ ਮਹਾਨਤਾ ਹੈ। ਫਿਰ ਕਬਿਤ ਹਨ, ਸ੍ਵੈਯੇ ਹਨ, ਸਲੋਕ ਹਨ, ਤਰ੍ਹਾਂ ਤਰ੍ਹਾਂ ਦੇ ਛੰਦ ਹਨ, ਮੰਗਲ ਛੰਦ ਹਨ, ਗ਼ਰਜ਼ ਕਿ ਕਵਿਤਾ ਦੀਆਂ ਅਨੰਤ ਪ੍ਰਕਾਰ ਦੀਆਂ ਸ਼ੈਲੀਆਂ ਵਿਚੋਂ ਇਹ ਪਦੇ ਵੀ ਇਕ ਸ਼ੈਲੀ ਵਿਚ ਆਉਂਦੇ ਹਨ। ਜਿਵੇਂ ਉਰਦੂ ਦੀ ਕਾਵਿ-ਕਲਾ 'ਚ ਨਜ਼ਮ ਹੈ, ਰੁਬਾਈ ਹੈ, ਗ਼ਜ਼ਲ ਹੈ, ਇਵੇਂ ਹੂਬਹੂ ਇਸੇ ਤਰੀਕੇ ਨਾਲ ਸਾਡੇ ਦੇਸ਼ ਦੀ ਜਿਹੜੀ ਪ੍ਰਾਚੀਨ ਕਾਵ-ਸ਼ੈਲੀ ਹੈ, ਉਸਦੇ ਵਿਚ ਕਬਿਤ ਹਨ, ਸ੍ਵੈਯੇ ਹਨ। ਹਜ਼ਾਰਾਂ ਤਰ੍ਹਾਂ ਦੇ ਛੰਦ ਹਨ ਤੇ ਤਰ੍ਹਾਂ ਤਰ੍ਹਾਂ ਦੇ ਪਦੇ ਹਨ। ਇਸੇ ਤਰੀਕੇ ਨਾਲ ਸਲੋਕ ਤੇ ਦੋਹੇ ਹਨ। ਇਕ ਕਵਿਤਾ ਦੇ ਆਪਣੇ ਆਪਣੇ ਰੰਗ ਹਨ, ਆਪਣੇ ਆਪਣੇ ਢੰਗ ਤੇ ਆਪਣੀ ਆਪਣੀ ਚਾਲ ਹੈ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬਹੁਤ ਵੱਡਾ ਸਾਗਰ ਹਨ। ਇਹ ਕਵਿਤਾ ਦੇ ਪੱਖੋਂ ਬਹੁਤ ਵੱਡਾ ਗਿਆਨ ਹਨ। ਰੂਹਾਨੀਅਤ ਦੇ ਤਾਂ ਇਹ ਸਾਗਰ ਹਨ ਹੀ, ਪਰ ਇਹ ਵਿਗਿਆਨ, ਕਵਿਤਾ ਅਤੇ ਸੰਗੀਤ ਦੇ ਵੀ ਸਾਗਰ ਹਨ। ਮਨੁੱਖ ਦੀ ਮਰਜ਼ੀ ਹੈ ਕਿ ਉਸਨੇ ਕਿਸ ਪੱਖੋਂ ਖੋਜ ਕਰਨੀ ਹੈ। ਜੇ ਸੰਗੀਤ ਦਾ ਵਿਸ਼ਾ ਲਵੇਗਾ ਤਾਂ ਸੰਗੀਤ ਦੇ ਮਹਾਨ ਸਾਗਰ ਹਨ ਤੇ ਜੇ ਕਾਵਿ-ਸ਼ੈਲੀ ਦੀ ਇਹ ਖੋਜ ਕਰਨਾ ਚਾਹੇ ਤਾਂ ਇਹ ਵੀ ਇਕ ਅਦੁੱਤੀ ਖੋਜ ਹੈ। ਫਿਰ ਵਿਗਿਆਨ ਸਬੰਧੀ ਜੇਕਰ ਕੋਈ ਕੁਝ ਲੱਭਣਾ ਚਾਹੇ ਤਾਂ ਬਹੁਤ ਕੁਝ ਪ੍ਰਾਪਤ ਹੋਵੇਗਾ ਤੇ ਗਿਆਨ ਦੇ ਤਾਂ ਇਹ ਸਾਗਰ ਹਨ ਹੀ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਸਾਰੀ ਬਾਣੀ ਸੰਗੀਤ ਤੇ ਕਾਵਿ-ਸ਼ੈਲੀ ਵਿਚ ਆਖੀ ਗਈ ਹੈ, ਇਸ ਵਾਸਤੇ ਸੰਗੀਤ ਦਾ ਤੇ ਕਵਿਤਾ ਦੀ ਮਹਾਨਤਾ ਦਾ ਜ਼ਿਕਰ ਕਰਨਾ ਲਾਜ਼ਮੀ ਹੋ ਜਾਂਦਾ ਹੈ। ਇਹ ਅੱਠ ਪਦਿਆਂ ਦੇ ਵਿਚ ਪਾਤਿਸ਼ਾਹ ਨੇ ਗੱਲ ਆਖੀ ਹੈ। ਉਸ ਪ੍ਰਭੂ ਦਾ ਜਾਪ ਕਰਨਾ ਹੈ, ਪਰ ਕਿਵੇਂ ਕਰਨਾ ਹੈ, ਕਿਸ ਤਰ੍ਹਾਂ ਕਰਨਾ ਹੈ। ਇਸ ਤੋਂ ਪਹਿਲੇ ਮੰਗਲਾ ਚਰਨ ਹੈ-

ੴ ਸਤਿਗੁਰ ਪ੍ਰਸਾਦਿ॥

ਮੈਂ ਕਈ ਦਫ਼ਾ ਅਰਜ਼ ਕੀਤੀ ਹੈ ਕਿ ਇਸਲਾਮੀ ਜਗਤ ਦੇ ਜਿਹੜੇ ਮਜ਼ਬੀ ਗ੍ਰੰਥ ਹਨ, ਉਹ ਬਿਸਮਿੱਲਾ ਤੋਂ ਆਰੰਭ ਕਰਦੇ ਹਨ ਜਾਂ ਪੂਰਾ ਕਲਮਾ ਲਿਖਦੇ ਹਨ। ਇਹ ਉਹਨਾਂ ਦਾ ਮੰਗਲਾ ਚਰਨ ਹੈ। ਕੁਝ ਵੀ ਉਹਨਾਂ ਨੇ ਲਿਖਣਾ ਹੈ ਤਾਂ ਬਿਸਮਿੱਲਾ ਲਾਜ਼ਮੀ ਲਿਖਣਾ

ਪਵੇਗਾ। ਅਵਲ ਤਾਂ ਮੈਂ ਐਸਾ ਦੇਖਿਆ ਹੈ ਕਿ ਸਿਰਫ਼ ਧਾਰਮਿਕ ਹੀ ਨਹੀਂ ਸਗੋਂ ਆਮ ਸਮਾਜਿਕ ਜਿਹੜੀਆਂ ਲੇਖਣੀਆਂ ਹਨ ਜਾਂ ਆਰਥਿਕ ਹਿਸਾਬ ਦੀਆਂ ਕਿਤਾਬਾਂ ਹਨ, ਉਹਨਾਂ ਉੱਤੇ ਵੀ ਉਹ ਬਿਸਮਿੱਲਾ ਲਿਖਦੇ ਹਨ। ਗੱਲ ਬਿਸਮਿੱਲਾ ਤੋਂ ਆਰੰਭ ਕਰਦੇ ਹਨ। ਹੂਬਹੂ ਇਸੇ ਤਰੀਕੇ ਨਾਲ ਸਾਡੇ ਦੇਸ਼ ਦਾ ਜਿਹੜਾ ਪ੍ਰਾਚੀਨ ਧਰਮ ਚੱਲਿਆ ਆ ਰਿਹਾ ਸੀ ਵੈਦਿਕ ਧਰਮ, ਉਹ ਵੀ ਬਾਕਾਇਦਾ ਮੰਗਲ ਗਾਇਨ ਕਰਦੇ ਰਹੇ ਹਨ। ਇਹ ਗੱਲ ਵੱਖਰੀ ਹੈ ਕਿ ਉਹ ਮੰਗਲ ਗਾਇਨ ਕਰਦੇ ਰਹੇ ਹਨ ਸੁਰਸਤੀ ਦਾ ਤੇ ਗਨੇਸ਼ ਦਾ, ਕਿਉਂਕਿ ਉਹਨਾਂ ਦੀ ਅਜਿਹੀ ਧਾਰਨਾ ਹੈ ਕਿ ਬੁੱਧੀ ਤੇ ਗਿਆਨ ਦੀ ਦਾਤੀ ਹੈ ਸੁਰਸਤੀ ਤੇ ਤਰ੍ਹਾਂ ਤਰ੍ਹਾਂ ਦੇ ਪਦਾਰਥ ਦੇ ਦਾਤੇ ਹਨ ਗਨੇਸ਼।

ਵੈਸੇ ਬੰਦੇ ਨੂੰ ਇਹ ਦੋ ਚੀਜ਼ਾਂ ਹੀ ਚਾਹੀਦੀਆਂ ਹਨ—ਪਦਾਰਥ ਤੇ ਗਿਆਨ, ਹੋਰ ਕੁਝ ਵੀ ਨਹੀਂ ਚਾਹੀਦਾ। ਸਰੀਰ ਲਈ ਪਦਾਰਥ ਚਾਹੀਦੇ ਹਨ ਤੇ ਮਨ ਲਈ ਗਿਆਨ ਚਾਹੀਦਾ ਹੈ। ਇਸ ਚੀਜ਼ ਦੀ ਸੂਝ ਤੇ ਸਮਝ, ਹਰ ਚੀਜ਼ ਦਾ ਬੋਧ, ਇਹ ਮਨ ਦੀ ਭੁੱਖ ਹੈ। ਇਹ ਛੋਟੀ ਤੋਂ ਛੋਟੀ ਚੀਜ਼ ਨੂੰ ਵੀ ਜਾਣਨਾ ਚਾਹੁੰਦਾ ਹੈ। ਵੱਡੀ ਤੋਂ ਵੱਡੀ ਚੀਜ਼ ਨੂੰ ਵੀ ਜਾਣਨਾ ਚਾਹੁੰਦਾ ਹੈ ਤੇ ਜਿਤਨੇ ਚਿਰ ਤੱਕ ਜਾਣਕਾਰੀ ਮਿਲ ਨਾ ਜਾਵੇ, ਬੇਚੈਨੀ ਬਣੀ ਰਹਿੰਦੀ ਹੈ। ਜਿਤਨਾ ਚਿਰ ਕਿਸੇ ਦੇ ਅੰਦਰ ਸਰੀਰਕ ਭੁੱਖ ਨਾ ਹੋਵੇ, ਭੋਜਨ ਦੀ ਭੁੱਖ ਨਹੀਂ ਤਾਂ ਵੈਦ ਕਹਿ ਦਿੰਦੇ ਹਨ ਕਿ ਇਹ ਰੋਗੀ ਹੈ। ਜਿਸ ਬੰਦੇ ਦੇ ਅੰਦਰ ਜਾਣਨ ਦੀ ਭੁੱਖ ਨਹੀਂ ਹੈ, ਉਹ ਮਾਨਸਿਕ ਰੋਗੀ ਹੈ। ਸੁਅਸਥ ਮਨ, ਤੰਦਰੁਸਤ ਮਨ ਜਾਣਨਾ ਚਾਹੇਗਾ ਕਿ ਇਹ ਸੂਰਜ, ਚੰਨ, ਤਾਰੇ ਕੀ ਹਨ? ਇਹ ਪਸ਼ੂ ਪੰਛੀ ਕੀ ਹਨ? ਇਹਨਾਂ ਦੀ ਸੂਝ ਤੇ ਸਮਝ ਮਿਲਣੀ ਚਾਹੀਦੀ ਹੈ। ਜਿਤਨਾ ਤੰਦਰੁਸਤ ਸਰੀਰ ਹੋਵੇਗਾ, ਉਤਨੀ ਚੰਗੀ ਭੁੱਖ ਲੱਗੇਗੀ। ਜਿਤਨਾ ਸੁਅਸਥ ਮਨ ਹੋਵੇਗਾ, ਉਤਨੀ ਉਸਦੇ ਅੰਦਰ ਜਾਣਕਾਰੀ ਦੀ ਭੁੱਖ ਹੋਵੇਗੀ। ਬਸ ਇਹੀ ਮੀਟਰ ਹੈ, ਇਹੀ ਨਾਪਣ ਦਾ ਢੰਗ ਹੈ। ਜੇਕਰ ਜਾਣਕਾਰੀ ਦੀ ਭੁੱਖ ਰਹੀ ਨਹੀਂ ਤਾਂ ਕਹਿਣਾ ਪਵੇਗਾ ਕਿ ਉਸ ਬੰਦੇ ਦਾ ਮਨ ਤਾਂ ਸ਼ਾਇਦ ਬਿਸਤਰੇ 'ਤੇ ਹੀ ਪੈ ਗਿਆ ਹੈ। ਮਹਾਂ ਰੋਗੀ ਹੈ, ਪੈ ਗਿਆ ਹੈ। ਇਹ ਤਾਂ ਕਿਧਰੇ ਲੰਮੀ ਬੀਮਾਰੀ ਵਿਚ ਪੈ ਗਿਆ ਹੈ।

ਮੈਂ ਅਰਜ਼ ਕਰਾਂ, ਜਿਤਨਾ ਸੁਅਸਥ ਮਨ ਹੋਵੇਗਾ, ਉਸਦੇ ਅੰਦਰ ਉਤਨੀ ਹੀ ਜਾਣਕਾਰੀ ਦੀ ਭੁੱਖ ਹੋਵੇਗੀ। ਉਹ ਰੇਤ ਦੇ ਜ਼ੱਰੇ ਨੂੰ ਵੀ ਸਮਝਣਾ ਚਾਹੇਗਾ, ਪਰ ਸੂਰਜ ਨੂੰ ਵੀ ਜਾਣਨ ਦੀ ਆਪਣੇ ਅੰਦਰ ਭੁੱਖ ਰੱਖੇਗਾ। ਐਸਾ ਖ਼ਿਆਲ ਸਾਡੇ ਦੇਸ਼ ਵਿਚ ਹਜ਼ਾਰਾਂ ਸਾਲ ਤੱਕ ਪ੍ਰਚਲਿਤ ਰਿਹਾ ਹੈ ਕਿ ਸਾਰੇ ਦਾ ਸਾਰਾ ਗਿਆਨ ਵਿਗਿਆਨ ਇਹ ਸੁਰਸਤੀ ਤੋਂ ਮਿਲਦਾ ਹੈ ਤੇ ਸਾਰੇ ਪਦਾਰਥ ਗਨੇਸ਼ ਤੋਂ ਮਿਲਦੇ ਹਨ। ਇਸ ਵਾਸਤੇ ਜਿਨ੍ਹਾਂ ਨੂੰ ਪਦਾਰਥ ਚਾਹੀਦੇ ਸਨ, ਉਹਨਾਂ ਨੇ ਪ੍ਰਥਮ ਗਨੇਸ਼ ਦੀ ਪੂਜਾ ਕੀਤੀ। ਜਿਨ੍ਹਾਂ ਨੂੰ ਗਿਆਨ ਚਾਹੀਦਾ ਸੀ ਉਹਨਾਂ ਨੇ ਪ੍ਰਥਮ ਸੁਰਸਤੀ ਦੀ ਪੂਜਾ ਕੀਤੀ। ਕਲਗੀਧਰ ਪਾਤਿਸ਼ਾਹ ਦਾ ਜ਼ਮਾਨਾ ਆਇਆ। ਆਪ ਨੇ ਸਾਫ਼ ਕਹਿ ਦਿੱਤਾ ਕਿ ਮੈਂ ਕਿਸੇ ਕਾਰਜ ਦੀ ਸ਼ੁਰੂਆਤ ਲਈ ਪ੍ਰਥਮ ਗਨੇਸ਼ ਦੀ ਪੂਜਾ ਨਹੀਂ



ਕਰਦਾ। ਜੇਕਰ ਗਨੇਸ਼ ਪਦਾਰਥਾਂ ਦਾ ਦਾਤਾ ਹੈ ਤੇ ਸੁਰਸਤੀ ਗਿਆਨ ਦੀ ਦਾਤੀ ਹੈ ਤਾਂ ਫਿਰ ਪ੍ਰਮਾਤਮਾ ਕੀ ਹੈ, ਕੁਝ ਵੀ ਨਹੀਂ। ਫਿਰ ਤਾਂ ਪ੍ਰਮਾਤਮਾ ਕੁਝ ਵੀ ਨਹੀਂ ਦੇ ਰਿਹਾ। ਫਿਰ ਤਾਂ ਉਸਨੂੰ ਕੁਝ ਵੀ ਨਹੀਂ ਪ੍ਰਾਪਤ ਹੋ ਰਿਹਾ ਹੈ ਤਾਂ ਗੁਰੂ ਘਰ ਦੇ ਵਿਚ ਜਿਹੜਾ ਮੰਗਲਾ ਚਰਨ ਹੈ, ਉਹ ਕੇਵਲ ਪ੍ਰਮਾਤਮਾ ਦਾ ਹੈ, ਅਕਾਲ ਪੁਰਖ ਦਾ ਹੈ ਅਤੇ ਉਸਦਾ ਹੈ ਜੋ ਵਾਹਿਦ ਹੈ, ਜੋ ਇਕ ਹੈ, ਜਿਸ ਤੋਂ ਉੱਤਪਤੀ, ਪਾਲਣਾ ਤੇ ਨਾਸ਼ ਹੋ ਰਿਹਾ ਹੈ। ਜੋ ਸਤਿ ਸਰੂਪ ਹੈ, ਜੋ ਪਰਮ ਪ੍ਰਕਾਸ਼ ਹੈ, ਗੁਰੂ ਹੈ ਅਤੇ ਜਿਸਦੇ ਸੁਭਾਅ ਵਿਚ ਦਇਆ ਭਰੀ ਹੋਈ ਹੈ। ਜੋ ਕਰੁਣਾ ਦਾ ਸਾਗਰ ਹੈ, ਜੋ ਪ੍ਰਸਾਦਿ ਹੈ, ਜੋ ਦਇਆਲੂ ਹੈ। ਹੁਣ ਅਗਾਂਹ ਜੋ ਸ਼ਬਦ ਹੈ, ਅਸਟਪਦੀਆਂ ਹਨ। ਕਿਉਂਕਿ ਅੱਖਰੀ ਅਰਥ ਕੀਤਾ ਤਾਂ ਵੀ ਕਾਫੀ ਸਮਾਂ ਲੱਗਣਾ ਹੈ, ਇਸ ਵਾਸਤੇ ਸਿਲਸਿਲੇਵਾਰ ਆਪ ਅੱਖਰੀ ਅਰਥ ਸਰਵਨ ਕਰਦੇ ਜਾਉ। ਇਕ ਦਫਾ ਪਿਆਰ ਨਾਲ ਆਖੋ ਸਤਿਨਾਮ ਵਾਹਿਗੁਰੂ ਜੀ॥ ਸ੍ਰੀ ਵਾਹਿਗੁਰੂ ਸਾਹਿਬ ਜੀਉ॥

*ਸੋਰਠਿ ਮਹਲਾ ੫ ਘਰੁ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ॥*

*ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ॥*

ਐ ਮੇਰੇ ਮਨ ! ਉਸ ਪ੍ਰਭੂ ਪ੍ਰਮਾਤਮਾ ਦਾ ਜਾਪ ਕਰ। ਕਿਹੜੇ ਪ੍ਰਮਾਤਮਾ ਦਾ?

*ਸਭੁ ਜਗੁ ਜਿਨਹਿ ਉਪਾਇਆ*

ਜਿਸਨੇ ਸਭ ਕੁਝ ਪੈਦਾ ਕੀਤਾ ਹੈ। ਸਭ ਜਗ ਜਿਹੜਾ ਪੈਦਾ ਕੀਤਾ ਹੈ। ਇਕ ਇਕ ਚੀਜ਼ ਕਰਕੇ ਨਹੀਂ। ਇਹ ਸਾਰੇ ਕਹਿੰਦੇ ਹਨ ਕਿ ਪ੍ਰਮਾਤਮਾ ਛੇ ਦਿਨ ਤੱਕ ਸੰਸਾਰ ਬਣਾਉਂਦਾ ਰਿਹਾ। ਇਕ ਦਿਨ ਉਸਨੇ ਪੰਛੀ ਬਣਾਏ। ਇਕ ਦਿਨ ਉਸਨੇ ਪਸ਼ੂ ਬਣਾਏ। ਇਕ ਦਿਨ ਉਸਨੇ ਮਨੁੱਖ ਬਣਾਏ। ਇਕ ਦਿਨ ਉਸਨੇ ਤਰ੍ਹਾਂ ਤਰ੍ਹਾਂ ਦੀਆਂ ਧਰਤੀਆਂ ਬਣਾਈਆਂ, ਸਾਗਰ ਬਣਾਏ। ਇਕ ਦਿਨ ਉਸਨੇ ਸੂਰਜ, ਚੰਨ, ਤਾਰੇ, ਬਣਾਏ। ਵੱਖ ਵੱਖ ਦਿਨ ਉਹਨਾਂ ਨੇ ਮਿੱਥੇ ਹਨ ਅਤੇ ਛੇ ਦਿਨ ਬਣਾਉਂਦਾ ਬਣਾਉਂਦਾ ਥੱਕ ਵੀ ਗਿਆ ਰੱਬ ਤਾਂ ਕਹਿੰਦੇ ਹਨ ਸੱਤਵੇਂ ਦਿਨ, ਐਤਵਾਰ ਵਾਲੇ ਦਿਨ ਉਸਨੇ ਆਰਾਮ ਕੀਤਾ। ਈਸਾਈਆਂ ਵਿਚ ਅਜੇ ਵੀ ਐਤਵਾਰ ਆਰਾਮ ਦਾ ਦਿਨ ਹੈ ਤੇ ਜਿਹੜਾ ਈਸਾ ਨੇ ਦੱਸਿਆ ਕਿ ਖ਼ੁਦਾ ਨੇ ਆਰਾਮ ਕੀਤਾ, ਉਹ ਐਤਵਾਰ ਸਾਰੀ ਦੁਨੀਆਂ ਨੂੰ ਦੇ ਦਿੱਤਾ ਕਿ ਲਉ ਤੁਸੀਂ ਵੀ ਆਰਾਮ ਕਰੋ। ਉਸ ਦਿਨ ਖ਼ੁਦਾ ਵੀ ਆਰਾਮ ਕਰਦਾ ਹੈ। ਉਸ ਦਿਨ ਤਾਂ ਖ਼ੁਦਾ ਵੀ ਸੌਂ ਜਾਂਦਾ ਹੈ।

ਮੈਂ ਅਰਜ਼ ਕਰਾਂ, ਜਦ ਖ਼ੁਦਾ ਸੌਂ ਜਾਂਦਾ ਹੈ ਤਾਂ ਜਗਤ ਵਿਚ ਕੁਝ ਵੀ ਜਾਗਿਆ ਹੋਇਆ ਰਹਿ ਨਹੀਂ ਸਕਦਾ। ਬੱਸ ਦਾ driver ਕਿਧਰੇ ਇਕ ਸੈਕਿੰਡ ਲਈ ਸੌਂ ਜਾਵੇ ਤਾਂ ਗਈ ਬੱਸ, ਗਏ ਸਾਰੇ ਖੱਡੇ 'ਚ। ਇੰਨੇ ਸੂਰਜ ਚੰਨ ਤਾਰੇ ਚੱਲਦੇ ਪਏ ਹਨ, ਇਤਨੀਆਂ ਪ੍ਰਿਥਵੀਆਂ ਗਰਦਿਸ਼ ਪਈ ਕਰਦੀਆਂ ਹਨ ਅਤੇ ਇਹ ਗਤੀ ਜਿਹੜੀ ਹੈ, speed ਜਿਹੜੀ ਹੈ, ਆਵਾਜ਼ ਤੋਂ ਵੀ ਤਿੱਖੀ ਹੈ। ਇਹ ਤਾਂ ਸਭ ਕੁਝ ਟਕਰਾ ਜਾਏ ਜੇਕਰ ਖ਼ੁਦਾ ਵੀ ਸੌਂ ਜਾਏ। ਉਸਨੇ ਵੀ

ਆਰਾਮ ਕਰਨਾ ਹੈ ਤੇ ਜੇ driver ਨੇ ਆਰਾਮ ਕਰਨਾ ਹੈ ਫਿਰ ਤਾਂ ਸੰਸਾਰ ਨੂੰ ਰੁੱਕ ਜਾਣਾ ਚਾਹੀਦਾ ਹੈ। ਨਾ ਜਨਮ ਚਲੇ, ਨਾ ਮਰਨ ਚਲੇ। ਫਿਰ ਤਾਂ ਕੁਝ ਬਣਨਾ ਨਹੀਂ ਚਾਹੀਦਾ। ਕੁਝ ਮਿੱਟਣਾ ਨਹੀਂ ਚਾਹੀਦਾ। ਸਭ ਕੁਝ ਐਤਵਾਰ ਵਾਲੇ ਦਿਨ ਵੀ ਹੁੰਦਾ ਹੈ ਤੇ ਜਦ ਫਿਰ ਇਹ ਸਭ ਕੁਝ ਐਤਵਾਰ ਵਾਲੇ ਦਿਨ ਹੋ ਰਿਹਾ ਹੈ ਤਾਂ ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਖ਼ੁਦਾ ਐਤਵਾਰ ਵਾਲੇ ਦਿਨ ਕੋਈ rest ਨਹੀਂ ਕਰਦਾ, ਆਰਾਮ ਨਹੀਂ ਕਰਦਾ। ਇਸਦਾ ਮਤਲਬ ਐਤਵਾਰ ਵਾਲੇ ਦਿਨ ਉਸਨੇ ਆਰਾਮ ਨਹੀਂ ਕੀਤਾ। ਰੱਬ ਨੇ ਫਿਰ ਬਣਾਇਆ ਕੀ ਹੈ? ਪ੍ਰਮਾਤਮਾ ਨੇ ਬਣਾਇਆ ਕੀ ਹੈ? ਬਚਗਾਨੀਆਂ ਗੱਲਾਂ ਹਨ। ਬਹੁਤ ਸਾਰੇ ਧਰਮ ਗ੍ਰੰਥਾਂ ਵਿਚ ਕੁਝ ਬਚਗਾਨੀਆਂ ਗੱਲਾਂ ਵੀ ਹਨ ਜੋ ਬੌਧਿਕ ਤੱਲ 'ਤੇ ਪੂਰੀਆਂ ਨਹੀਂ ਨਿਕਲਦੀਆਂ।

ਇਹ ਕੋਈ ਹੰਕਾਰ ਦੀ ਗੱਲ ਨਹੀਂ, ਮਾਨ ਦੀ ਗੱਲ ਨਹੀਂ ਅਤੇ ਪੱਖਪਾਤ ਦੀ ਗੱਲ ਵੀ ਨਹੀਂ। ਜਿਸ ਦਿਨ ਦੁਨੀਆਂ ਧਾਰਮਿਕ ਤੌਰ 'ਤੇ ਬਾਲਗ਼ ਹੋਵੇਗੀ, ਸਿਆਣੀ ਹੋਵੇਗੀ ਤਾਂ ਮੰਨਣਾ ਪਵੇਗਾ ਕਿ ਪ੍ਰਿਥਵੀ ਦੇ ਉੱਤੇ ਇਕੋ ਹੀ ਵਾਹਿਦ ਗ੍ਰੰਥ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹਨ ਜੋ ਕਿਧਰੇ ਵੀ ਬੱਚਿਆਂ ਵਾਲੀ ਗੱਲ ਨਹੀਂ ਕਰਦੇ, ਬਜ਼ੁਰਗਾਂ ਵਾਲੀ ਕਰਦੇ ਹਨ ਅਤੇ ਪ੍ਰਮਾਤਮਾ ਦਾ ਵਿਸ਼ਾ ਕੋਈ ਬਾਲ-ਬੁੱਧ ਦਾ ਹੈ ਵੀ ਨਹੀਂ, ਇਹ ਤਾਂ ਬਜ਼ੁਰਗੀ ਚਾਹੀਦੀ ਹੈ, ਸਿਆਣਪ ਚਾਹੀਦੀ ਹੈ।

ਅਜੋਕਾ ਵਿਗਿਆਨ ਕਹਿੰਦਾ ਹੈ ਕਿ ਇਕ ਬਹੁਤ ਵੱਡਾ ਧਮਾਕਾ ਹੋਇਆ, ਵਿਸਫੋਟ ਹੋਇਆ ਤੇ ਸਾਰਾ ਸੰਸਾਰ ਬਣ ਗਿਆ। ਅੱਜ ਦਾ ਵਿਗਿਆਨ ਇਹ ਕਹਿੰਦਾ ਹੈ। ਲਗ ਪਗ ਕੋਈ ਦੋ ਢਾਈ ਮਹੀਨੇ ਪਹਿਲਾਂ ਮੈਂ ਬੰਬਈ ਵਿਚ ਸੀ ਤੇ "ਸੰਸਾਰ ਕਿਵੇਂ ਬਣਿਆ ਹੈ" ਵਿਗਿਆਨਿਕਾਂ ਨੇ ਇਸ ਸੰਬੰਧ ਵਿਚ film ਬਣਾਈ ਹੈ, ਕੋਈ video film. ਕਿਧਰੇ America ਤੋਂ ਇਕ ਸੱਜਣ ਲਿਆਇਆ ਸੀ ਤੇ ਮੈਨੂੰ ਕਹਿਣ ਲੱਗੇ ਗਿਆਨੀ ਜੀ! ਇਹ ਜ਼ਰੂਰ ਦੇਖੋ ਕਿ ਜਗਤ ਕਿਵੇਂ ਬਣਿਆ ਹੈ? ਸੰਸਾਰ ਕਿਵੇਂ ਬਣਿਆ ਹੈ? ਵਿਗਿਆਨਿਕ ਲੋਕਾਂ ਦੇ ਜਿਹੜੇ ਖ਼ਿਆਲ ਹਨ, ਉਹਨਾਂ ਦੀ ਜਿਹੜੀ ਸੋਚਣੀ ਹੈ, ਉਹਨਾਂ ਨੂੰ ਮੈਂ ਇਸ film ਦੇ ਰਾਹੀਂ ਪ੍ਰਦਰਸ਼ਿਤ ਕੀਤਾ ਹੈ। ਉਸਦੇ ਵਿਚ ਬਹੁਤ ਵੱਡਾ ਇਕ ਧਮਾਕਾ ਦਿਖਾਉਂਦੇ ਪਏ ਹਨ ਅਤੇ ਧਮਾਕੇ ਤੋਂ ਇਕ ਪ੍ਰਕਾਸ਼ ਹੋਇਆ ਤੇ ਜਗਤ ਬਣ ਗਿਆ, ਸੰਸਾਰ ਬਣ ਗਿਆ। ਇਹ ਦੋ ਢਾਈ ਮਹੀਨੇ ਪਹਿਲਾਂ ਮੈਂ ਇਹ ਦੇਖਿਆ ਹੈ, ਪਰ ਪਤਾ ਚੱਲਿਆ ਕਿ ਬਾਹਰ ਲੋਕਾਂ ਕੋਲ ਤਾਂ ਘਰ ਘਰ ਇਹ ਫ਼ਿਲਮ ਹੈ ਤੇ ਮੈਂ ਹੈਰਾਨ ਹੋਇਆ ਕਿ ਅੱਜ ਦਾ ਵਿਗਿਆਨ ਕਹਿੰਦਾ ਹੈ ਇਕ ਧਮਾਕਾ ਹੋਇਆ, ਇਕ ਵਿਸਫੋਟ ਹੋਇਆ ਤੇ ਜਗਤ ਬਣ ਗਿਆ ਤੇ 500 ਵਰ੍ਹੇ ਪਹਿਲਾਂ ਜਗਤ ਗੁਰੂ ਬਾਬਾ ਕਹਿੰਦੇ ਹਨ–

*ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*

ਇਕ ਕਵਾਉ ਹੋਇਆ, ਇਕ ਧੁਨੀ ਹੋਈ, ਇਕ ਧਮਾਕਾ ਹੋਇਆ, ਇਕ ਵਿਸਫੋਟ



ਹੋਇਆ ਤੇ ਜਗਤ ਬਣ ਗਿਆ। ਐਸਾ ਨਹੀਂ ਕਿ ਇਕ ਦਿਨ ਪਸ਼ੂ ਬਣਾਏ, ਇਕ ਦਿਨ ਪੰਛੀ ਬਣਾਏ, ਇਕ ਦਿਨ ਮਨੁੱਖ ਬਣਾਏ, ਇਕ ਦਿਨ ਪ੍ਰਿਥਵੀਆਂ ਬਣਾਈਆਂ। ਇਸ ਤਰ੍ਹਾਂ ਨਹੀਂ। ਉਸੇ ਵਿਸਫੋਟ ਤੋਂ, ਉਸੇ ਧਮਾਕੇ ਤੋਂ ਹੀ ਲੱਖਾਂ ਜ਼ਿੰਦਗੀਆਂ ਦੇ ਦਰਿਆ ਚੱਲ ਪਏ। ਸਭ ਕੁਝ ਚੱਲ ਪਿਆ। ਅਨੇਕਾਂ ਤਰ੍ਹਾਂ ਦੀਆਂ ਜ਼ਿੰਦਗੀਆਂ ਦੇ ਦਰਿਆ।

*ਤਿਸ ਤੇ ਹੋਏ ਲਖ ਦਰੀਆਉ॥*

ਅਨੰਤ ਪ੍ਰਿਥਵੀਆਂ ਹਨ ਤੇ ਅਨੰਤ ਤਰ੍ਹਾਂ ਦੇ ਜੀਵ ਹਨ। ਅਨੰਤ ਤਰ੍ਹਾਂ ਦੀਆਂ ਜ਼ਿੰਦਗੀਆਂ ਦੇ ਦਰਿਆ ਚੱਲ ਪਏ। ਅਨੰਤ ਧਰਤੀਆਂ, ਸੂਰਜ, ਚੰਨ, ਤਾਰੇ, ਪਸ਼ੂ, ਪੰਛੀ, ਕੀੜੇ, ਮਕੌੜੇ। ਇਹ ਵੱਖ ਵੱਖ ਦਰਿਆ ਚੱਲ ਪਏ, ਜੀਵਨ ਧਾਰਾ। ਸਾਡੇ ਦੇਸ਼ ਦੇ ਵਿਚ ਇਹ ਨਾਮ ਬੜਾ ਸੋਹਣਾ ਵਰਤਿਆ ਜਾਂਦਾ ਹੈ ਜ਼ਿੰਦਗੀ ਪ੍ਰਤੀ ਜੀਵਨ ਧਾਰਾ। ਇਕ ਤਾਂ ਵਗਦੀ ਹੋਈ ਧਾਰਾ ਹੈ, ਦਰਿਆ ਹੈ ਅਤੇ ਜੇਕਰ ਜੀਵਨ ਧਾਰਾ ਹੈ ਤਾਂ ਪ੍ਰਿਥਵੀਆਂ ਵੀ ਧਾਰਾ ਹਨ। ਜ਼ਮੀਨ ਦੀ ਵੀ ਜ਼ਿੰਦਗੀ ਆਪਣੀ ਹੈ। ਇਹ ਵੀ ਬਣਦੀ ਤੇ ਮਿੱਟ ਜਾਂਦੀ ਹੈ। ਸੂਰਜ, ਚੰਨ, ਤਾਰਿਆਂ ਦੀ ਵੀ ਆਪਣੀ ਇਕ ਜ਼ਿੰਦਗੀ ਹੈ ਤੇ ਸੂਰਜ ਚੰਨ ਤਾਰਿਆਂ ਦੀ ਇਕ ਧਾਰਾ ਚੱਲ ਰਹੀ ਹੈ। ਪਸ਼ੂ ਪੰਛੀ ਹਨ। ਧਾਰਾ, ਝਰਨਾ ਪਹਾੜਾਂ 'ਚੋਂ ਨਿਕਲਦਾ ਹੈ ਤੇ ਵੱਗਦਾ ਹੋਇਆ ਸਾਗਰ ਦੇ ਵਿਚ ਜਾ ਕੇ ਖ਼ਤਮ ਹੋ ਜਾਂਦਾ ਹੈ।

ਪ੍ਰਮਾਤਮਾ ਤੋਂ ਧੁਨੀ ਹੋਈ। ਧੁਨੀ ਤੋਂ ਜ਼ਿੰਦਗੀਆਂ ਦੇ ਦਰਿਆ ਚਲੇ ਤੇ ਜ਼ਿੰਦਗੀਆਂ ਦੇ ਦਰਿਆ ਆਖ਼ਿਰ ਕਿਸੇ ਨਾ ਕਿਸੇ ਦਿਨ ਉਸ ਵਿਚ ਲੀਨ ਹੋਣਗੇ, ਜਿੱਥੇ ਇਹ ਧੁਨੀ ਹੋਈ। ਜਿੱਥੇ ਇਹ ਜੀਵਨ ਪ੍ਰਗਟ ਹੋਇਆ ਅਤੇ ਉਸ ਵਿਚ ਇਕ ਨਾ ਇਕ ਦਿਨ ਲੀਨ ਹੋਣਗੇ। ਹਰ ਇਕ ਦਾ ਇਕ ਭਵਿਸ਼ ਹੈ। ਜੇ ਕੋਈ ਪੁੱਛੇ ਮੇਰਾ ਭਵਿਸ਼ ਕੀ ਹੈ ਤਾਂ ਹਰ ਇਕ ਬੰਦੇ ਨੂੰ ਕਿਹਾ ਜਾ ਸਕਦਾ ਹੈ ਕਿ ਪ੍ਰਮਾਤਮਾ ਹੋਣਾ, ਪ੍ਰਮਾਤਮਾ ਦੇ ਵਿਚ ਲੀਨ ਹੋ ਜਾਣਾ ਤੇ ਜਿਤਨੇ ਚਿਰ ਤੱਕ ਤੂੰ ਲੀਨ ਨਹੀਂ ਹੋਵੇਂਗਾ, ਭਾਵੇਂ ਤੇਰੇ ਕਰੋੜਾਂ ਜਨਮ ਹੋ ਜਾਣ ਤਾਂ ਵੀ ਤੂੰ ਭਵਿਸ਼ ਪੁੱਛਦਾ ਹੀ ਰਹੇਂਗਾ ਕਿ ਮੇਰਾ ਭਵਿਸ਼ ਕੀ ਹੈ। ਦਰਅਸਲ ਜੋ ਕੁਝ ਵੀ ਤੈਨੂੰ ਪ੍ਰਾਪਤ ਹੋਵੇਗਾ, ਤੇਰਾ ਭਵਿਸ਼ ਨਹੀਂ ਹੈ। ਭਵਿਸ਼ ਹੈ ਪ੍ਰਮਾਤਮਾ ਦੀ ਪ੍ਰਾਪਤੀ।

ਵੱਗਦੀ ਹੋਈ ਧਾਰਾ ਦਾ ਭਵਿਸ਼ ਕੀ ਹੈ? ਸਾਗਰ ਵਿਚ ਲੀਨ ਹੋਣਾ। ਜੀਵਨ ਧਾਰਾ ਦਾ ਭਵਿਸ਼ ਕੀ ਹੈ? ਪਰਮ ਜੀਵਨ ਵਿਚ ਲੀਨ ਹੋਣਾ, ਪ੍ਰਮਾਤਮਾ ਵਿਚ ਲੀਨ ਹੋਣਾ। ਤਾਂ ਸਾਹਿਬ ਕਹਿੰਦੇ ਹਨ ਕਿ ਕਿਸ ਦਾ ਜਾਪ ਕਰਨਾ ਹੈ, ਜਿਸਨੇ ਇਹ ਸਾਰਾ ਜਗਤ ਪੈਦਾ ਕੀਤਾ ਹੈ ਪਰੰਤੂ ਜਗਤ ਪੈਦਾ ਕਰਨ ਲੱਗਿਆਂ ਉਸਨੇ ਕਿਸੇ ਤੋਂ ਮਦਦ ਨਹੀਂ ਲਈ।

*ਕਰਣ ਕਾਰਣ ਸਮਰਥੁ*

ਉਹ ਕਰਤਾ ਵੀ ਹੈ ਤੇ ਉਹ ਆਪ ਕਾਰਣ ਵੀ ਹੈ। ਬਸ, ਉਸ ਤੋਂ ਹੀ ਧੁਨੀ ਹੋਈ ਤੇ ਧੁਨੀ ਤੋਂ ਜਗਤ ਬਣ ਗਿਆ।

ਵਿਗਿਆਨ ਤੇ ਧਰਮ ਵਿਚ ਇਤਨਾ ਅੰਤਰ ਹੈ। ਉਹ ਕਹਿੰਦੇ ਹਨ ਧੁਨੀ ਤੋਂ ਸਭ ਕੁਝ ਪੈਦਾ ਹੋਇਆ ਹੈ ਤੇ ਧੁਨੀ ਕਿਸੇ ਤੋਂ ਪੈਦਾ ਨਹੀਂ ਹੋਈ। ਉਹ ਬਸ ਪ੍ਰਮਾਤਮਾ ਦੀ ਹੋਂਦ ਤੋਂ ਇਨਕਾਰੀ ਹੈ। ਇਕ ਵਿਸਫੋਟ ਹੋਇਆ, ਇਕ ਧਮਾਕਾ ਹੋਇਆ ਤੇ ਜਗਤ ਪੈਦਾ ਹੋ ਗਿਆ, ਪਰ ਸਵਾਲ ਪੈਦਾ ਹੁੰਦਾ ਹੈ ਕਿ ਧਮਾਕਾ ਕਿਥੋਂ ਪੈਦਾ ਹੋਇਆ? ਕਿਵੇਂ ਪੈਦਾ ਹੋਇਆ? ਜਿਸ ਤੋਂ ਧਮਾਕਾ ਪੈਦਾ ਹੋਇਆ, ਜਿਸ ਤੋਂ ਧੁਨੀ ਪੈਦਾ ਹੋਈ, ਬਸ ਉਹੀ ਪਰਮ ਪ੍ਰਕਾਸ਼ ਹੈ, ਪ੍ਰਮਾਤਮਾ ਹੈ। ਪ੍ਰਮਾਤਮਾ ਦੇ ਅੱਖਰੀ ਅਰਥ ਵੀ ਹਨ ਪਰਮ ਨੂਰ, ਪਰਮ ਪ੍ਰਕਾਸ਼, ਪਰਮ ਚਾਨਣਾ। ਸਾਹਿਬ ਕਹਿਣ ਲੱਗੇ, ਉਹ ਐਸਾ ਕਰਤਾ ਹੈ ਕਿ ਉਸਨੂੰ ਆਪਣੀ ਕਿਰਤ ਸਾਜਨ ਲੱਗਿਆਂ ਕਿਸੇ ਕਾਰਣ ਦੀ ਲੋੜ ਨਹੀਂ ਪੈਂਦੀ। ਉਹ ਆਪ ਹੀ ਕਰਤਾ ਹੈ। ਆਪ ਹੀ ਕਾਰਣ ਹੈ।

*ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥*

(ਅੰਗ ੨੭੬)

*ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥*
*ਕਾਰਣੁ ਕਰਤੇ ਵਸਿ ਹੈ ਜਿਨਿ ਕਲਿ ਰਖੀ ਧਾਰਿ॥*

(ਅੰਗ ੧੩੫੩)

ਮੈਂ ਅਰਜ਼ ਕਰਾਂ, ਸਾਹਿਬ ਕਹਿੰਦੇ ਹਨ ਕਿ ਜਿਸਨੇ ਸਾਰਾ ਜਗਤ ਪੈਦਾ ਕੀਤਾ ਹੈ ਤੇ ਜੋ ਆਪ ਹੀ ਕਰਤਾ ਹੈ ਤੇ ਕਾਰਣ ਵੀ ਹੈ, ਉਹ ਹਰ ਤਰੀਕੇ ਦੇ ਨਾਲ ਸਮਰੱਥ ਹੈ।

*ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ॥*

ਉਸਨੇ ਤਰ੍ਹਾਂ ਤਰ੍ਹਾਂ ਦੇ ਸਰੀਰ ਸਾਜੇ ਹਨ ਤੇ ਸਰੀਰਾਂ ਦੇ ਵਿਚ ਜਿੰਦ ਤੇ ਜਾਨ ਪਾਈ। ਆਪਣੀ ਵਸਤੂ ਦੇ ਕੇ, ਆਪਣੀ ਸ਼ੱਤਿਆ ਦੇ ਕੇ, ਆਪਣੀ ਤਾਕਤ ਦੇ ਕੇ, ਆਪਣਾ ਪਦਾਰਥ ਦੇ ਕੇ ਸੰਸਾਰ ਬਣਾਇਆ, ਪਿੰਡੁ ਬਣਾਏ। ਉਸਦੇ ਵਿਚ ਜਿੰਦ ਜਾਨ ਪਾਈ।

*ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ॥*

ਐਸਾ ਜਿਸਨੇ ਸਾਰਾ ਜਗਤ ਬਣਾਇਆ ਹੈ, ਉਸਨੂੰ ਪੂਰਨ ਤੌਰ 'ਤੇ ਦੇਖੀਏ ਕਿਸ ਤਰ੍ਹਾਂ ਤੇ ਕਥਨ ਕਿਵੇਂ ਕਰੀਏ ? ਦੋ ਗੱਲਾਂ ਹਨ—ਪੂਰਨ ਦੇਖਣਾ ਤੇ ਪੂਰਨ ਬਿਆਨ ਕਰਨਾ। ਜਿਹੜੀ ਚੀਜ਼, ਜਿਹੜੀ ਗੱਲ ਬੰਦਾ ਜਾਣ ਲਵੇ, ਉਸਨੂੰ ਦੱਸਣ ਦਾ ਸ਼ੌਕ ਵੀ ਪੈਦਾ ਹੁੰਦਾ ਹੈ ਕਿ ਮੈਂ ਦੱਸਾਂ ਤੇ ਜਿਤਨੇ ਚਿਰ ਤੱਕ ਦੱਸੇ ਨਾ, ਯਕੀਨ ਜਾਣੋ ਮਨ 'ਤੇ ਬੋਝ ਰਹਿੰਦਾ ਹੈ। ਇਸ ਵਾਸਤੇ ਦੁਨੀਆਂ ਭਰ ਦੇ ਸੰਤ ਜਨਾਂ ਨੇ ਜਦ ਪ੍ਰਮਾਤਮਾ ਨੂੰ ਜਾਣਿਆ ਹੈ ਤਾਂ ਫਿਰ ਬਿਆਨ ਕੀਤਾ ਆਪਣੀ ਬਾਣੀ ਦੇ ਰਾਹੀਂ, ਕਹਿ ਦਿੱਤਾ ਹੈ। ਇਸ ਤਰੀਕੇ ਨਾਲ ਇਕ ਬੱਚਾ ਵੀ ਥੋੜ੍ਹੀ ਬਹੁਤ ਗੱਲ ਜਾਣ ਲਵੇ ਤਾਂ ਬੱਚਿਆਂ ਨੂੰ ਜਿੰਨਾ ਚਿਰ ਤੱਕ ਦੱਸੇ ਨਾ, ਉਸਨੂੰ ਚੈਨ ਨਹੀਂ ਆਉਂਦਾ। ਤਾਂ ਕਿਵੇਂ ਉਸਨੂੰ ਵੇਖੀਏ ਤੇ ਬਿਆਨ ਕਰੀਏ? ਇਹ ਦੋ ਮਸਲੇ ਧਾਰਮਿਕ



ਦੁਨੀਆਂ ਵਿਚ ਵੀ ਪੈਦਾ ਹੋ ਜਾਂਦੇ ਹਨ ਕਿ ਜਿਸ ਨੂੰ ਬਿਆਨ ਕਰਨਾ ਹੈ ਉਸਨੂੰ ਪੂਰਨ ਤੌਰ 'ਤੇ ਦੇਖੀਏ ਤੇ ਕਿਵੇਂ ਉਸਨੂੰ ਪੂਰਨ ਤੌਰ 'ਤੇ ਬਿਆਨ ਕਰੀਏ।

ਮੈਂ ਫਿਰ ਅਰਜ਼ ਕਰਾਂ, ਜੇਕਰ ਪੂਰਾ ਦੇਖਿਆ ਨਹੀਂ ਗਿਆ ਤਾਂ ਬੈਚੇਨੀ ਹੈ ਤੇ ਜੇ ਪੂਰਾ ਕਥਨ ਨਹੀਂ ਕਰ ਸਕਿਆ ਤਾਂ ਵੀ ਬੈਚੇਨੀ ਹੈ। ਇਹ ਸੰਤਾਪ ਰਹਿੰਦਾ ਹੈ ਮਨੁੱਖ ਦੇ ਅੰਦਰ ਕਿ ਜਿਸਨੂੰ ਜਾਣ ਲਿਆ ਹੈ ਤੇ ਉਸ ਬਾਰੇ ਬਿਆਨ ਨਾ ਕਰ ਸਕੇ ਤੇ ਜਿਸ ਬਾਰੇ ਦੱਸਣਾ ਚਾਹੁੰਦਾ ਹੈ, ਉਸਨੂੰ ਪਹਿਲੇ ਦੇਖਣਾ ਹੈ। ਸਾਹਿਬ ਕਹਿੰਦੇ ਹਨ ਕਿ ਕਿਵੇਂ ਉਸਨੂੰ ਪੂਰਨ ਤੌਰ 'ਤੇ ਦੇਖੀਏ। ਅੱਖ ਦੀ ਸੀਮਾ ਹੈ, ਪ੍ਰਮਾਤਮਾ ਅਸੀਮ ਹੈ। ਜ਼ਬਾਨ ਦੀ ਸੀਮਾ ਹੈ, ਪ੍ਰਮਾਤਮਾ ਅਸੀਮ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਉਹ ਜਿਹੜਾ ਕਰਤਾ ਹੈ ਅਕਥ ਹੈ, ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ।

ਸਾਡੇ ਦੇਸ਼ ਦੇ ਵਿਚ ਸ਼ਬਦ ਵਰਤਿਆ ਹੈ ਅਗਮ ਅਗੋਚਰ। ਇੰਦਰੀਆਂ ਦੀ ਪਹੁੰਚ ਤੋਂ ਪਰੇ ਤੇ ਇਹ ਜ਼ਬਾਨ ਜਿਸਨੂੰ ਪੂਰਨ ਤੌਰ 'ਤੇ ਬਿਆਨ ਕਰ ਦੇਵੇ ਤਾਂ ਫਿਰ ਪ੍ਰਮਾਤਮਾ ਵੱਡਾ ਨਹੀਂ ਹੈ, ਜ਼ਬਾਨ ਵੱਡੀ ਹੈ। ਇਹ ਅੱਖਾਂ ਜੇਕਰ ਉਸਨੂੰ ਪੂਰਨ ਤੌਰ 'ਤੇ ਵੇਖ ਲੈਣ ਤਾਂ ਫਿਰ ਪ੍ਰਮਾਤਮਾ ਵੱਡਾ ਨਹੀਂ, ਤੇਰੀ ਅੱਖ ਵੱਡੀ ਹੈ। ਕਿਤਨਾ ਵੀ ਅੱਖ ਵੇਖੇ, ਪੂਰਾ ਵੇਖ ਨਹੀਂ ਸਕੇਗੀ। ਅਜਿਹੀ ਹਾਲਤ ਦੇ ਵਿਚ ਜੋ ਕੁਝ ਅਵਸਥਾ ਬਣਦੀ ਹੈ, ਉਸਨੂੰ ਬਿਸਮਾਦ ਆਖਿਆ ਗਿਆ ਹੈ। ਬਿਸਮਾਦ ਕਦੋਂ ਪੈਦਾ ਹੁੰਦਾ ਹੈ, ਜਦ ਵੇਖੀਏ ਤਾਂ ਪੂਰਾ ਵੇਖ ਨਾ ਸਕੀਏ। ਹੈਰਾਨੀ ਪੈਦਾ ਹੋਵੇ। ਬਿਸਮਾਦ ਜਿਸਨੂੰ ਕਥਨ ਕਰੀਏ ਤੇ ਪੂਰਾ ਕਥਨ ਨਾ ਕਰ ਸਕੀਏ, ਜਿਸਨੂੰ ਸਮਝੀਏ ਤੇ ਪੂਰਾ ਸਮਝ ਨਾ ਸਕੀਏ, ਜਿਸਨੂੰ ਵੇਖੀਏ ਤੇ ਪੂਰਾ ਵੇਖ ਨਾ ਸਕੀਏ ਤੇ ਉਸ ਹਾਲਤ ਵਿਚ ਜਿਹੜੀ ਅਵਸਥਾ ਬਣਦੀ ਹੈ ਗੁਰਬਾਣੀ ਨੇ ਉਸਨੂੰ ਬਿਸਮਾਦ ਆਖਿਆ ਹੈ-

*ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥*
*ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥*

(ਅੰਗ ੧੩੦੨)

ਰਸ ਚੱਖਿਆ ਹੈ, ਬਿਆਨ ਵੀ ਕੀਤਾ ਹੈ, ਪਰ ਇਹ ਬਿਆਨ ਕਰਨਾ ਇੰਝ ਹੈ ਜਿਵੇਂ ਕੋਈ ਗੂੰਗਾ ਆ ਆ ਕਰ ਛੱਡਦਾ ਹੈ ਤੇ ਉਸਤੋਂ ਇਤਨਾ ਤੇ ਪਤਾ ਚੱਲਦਾ ਹੈ ਕਿ ਚਲੋ ਇਹ ਬੰਦੇ ਦੀ ਆਵਾਜ਼ ਹੈ, ਪਰ ਉਹ ਆਖ ਕੀ ਰਿਹਾ ਹੈ, ਕੱਖ ਨਹੀਂ ਪਤਾ ਚੱਲਦਾ ਤੇ ਜੋ ਕੁਝ ਕਥਨ ਕੀਤਾ ਜਾਂਦਾ ਹੈ, ਉਸ ਤੋਂ ਇਤਨਾ ਤਾਂ ਪਤਾ ਚੱਲਦਾ ਹੈ ਕਿ ਪ੍ਰਮਾਤਮਾ ਦੀ ਕਥਾ ਹੈ, ਈਸ਼ਵਰ ਦੀ ਕਥਾ ਹੈ, ਪਰ ਇਹ ਸਾਰੀਆਂ ਕਥਾ ਕਹਾਣੀਆਂ ਗੂੰਗੇ ਦਾ ਆ ਆ ਕਰਨਾ ਹੈ, ਇਸ ਤੋਂ ਇਲਾਵਾ ਕੁਝ ਨਹੀਂ ਹੈ। ਚਾਹੇ ਕੋਈ ਜੀਵਨ ਭਰ ਕਥਾ ਕਰਦਾ ਰਹੇ, ਉਹ ਗੂੰਗੇ ਦਾ ਆ ਆ ਹੀ ਹੈ, ਇਸਤੋਂ ਇਲਾਵਾ ਕੁਝ ਨਹੀਂ। ਜਿੰਨ੍ਹਾਂ ਨੂੰ ਵੀ ਰੱਸ ਆਇਆ ਹੈ, ਉਹਨਾਂ ਨੇ ਕਹਿ ਦਿੱਤਾ ਕਿ ਕਿਵੇਂ ਕਥਨ ਕਰੀਏ? ਹੜ੍ਹ ਤਾਂ ਆਇਆ ਹੋਇਆ ਹੈ। ਇਕ ਦਰਿਆ

ਹੋਵੇ ਤੇ ਉਸਨੂੰ ਇਕ ਇੰਚ ਜ਼ਬਾਨ ਦੇ ਪਾਈਪ ਦੇ ਰਾਹੀਂ ਅਸੀਂ ਪਾਸ ਕਰਨਾ ਚਾਹੀਏ, ਤਾਂ ਕਿਵੇਂ ਨਿਕਲ ਸਕੇਗਾ। ਇਹ ਕਿਸ ਤਰ੍ਹਾਂ ਬਿਆਨ ਕਰਾਂਗੇ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਉਹ ਜਿਹੜਾ ਕਰਤਾ ਪੁਰਖ ਹੈ, ਅੰਦਰ ਤਾਂ ਚੇਸ਼ਟਾ ਹੈ, ਲਗਨ ਹੈ ਉਸਨੂੰ ਪੂਰਨ ਕਥਨ ਕਰੀਏ ਤੇ ਪੂਰਨ ਵੇਖੀਏ ਪਰ ਉਹ ਤਾਂ ਅਕਥ ਹੈ। ਕਥਨੀ ਦੇ ਵਿਚ ਨਹੀਂ ਆਉਂਦਾ ਅਤੇ ਅਸੀਮ ਹੈ, ਪੂਰਾ ਨਹੀਂ ਦੇਖਿਆ ਜਾ ਸਕਦਾ।

*ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ॥ ੧॥*

ਪੂਰੇ ਗੁਰੂ ਦੀ ਸੰਗਤ ਦੁਆਰਾ ਉਸ ਪ੍ਰਮਾਤਮਾ ਦੀ ਸਿਫਤੋ ਸਾਲਾਹ ਕਰੀਏ, ਜਿਸ ਦੇ ਦੁਆਰਾ ਤਥੁ ਵਸਤੂ ਦੀ ਪ੍ਰਾਪਤੀ ਹੋ ਜਾਂਦੀ ਹੈ। ਬੰਦਾ ਬੁਨਿਆਦ ਨੂੰ ਸਮਝ ਜਾਂਦਾ ਹੈ। ਇਹ ਸਾਰਾ ਜਿਹੜਾ ਸੰਸਾਰ ਹੈ ਉਸਦਾ ਇਕ ਅਵਰਨ ਹੈ, ਇਕ ਅਸਥੂਲ ਉਸਦਾ ਘਰ ਹੈ ਤੇ ਇਸਦੇ ਵਿਚ ਉਹ ਆਪ ਰਮਿਆ ਹੋਇਆ ਹੈ, ਬੈਠਿਆ ਹੋਇਆ ਹੈ।

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*

(ਅੰਗ ੪੬੩)

ਵਿਗਿਆਨ ਇਸ ਕੋਠੜੀ ਦੀ ਖੋਜ ਕਰਦਾ ਹੈ ਤੇ ਧਰਮ ਉਸਦੀ ਖੋਜ ਕਰਦਾ ਹੈ ਜਿਹੜਾ ਕੋਠੜੀ ਵਿਚ ਰਹਿੰਦਾ ਹੈ। ਬਸ ਇਤਨਾ ਹੀ ਫ਼ਰਕ ਹੈ, ਖੋਜ ਦੋਵਾਂ ਦੀ ਹੈ। ਇਕ ਤਾਂ ਕੋਠੜੀ ਦੀ ਖੋਜ ਕਰਦਾ ਹੈ, ਕਿਉਂਕਿ ਜਿਤਨਾ ਵੱਡਾ ਉਹ ਆਪ ਹੈ ਉਤਨੀ ਵੱਡੀ ਕੋਠੜੀ ਹੈ। ਮਾਮੂਲੀ ਕੋਠੜੀ ਨਹੀਂ। ਵਿਗਿਆਨ ਕਹਿ ਰਿਹਾ ਹੈ ਕਿ 50 ਅਰਬਾਂ ਤੋਂ ਵੀ ਵੱਧ ਸੂਰਜਾਂ ਦਾ ਪਤਾ ਲੱਗ ਚੁੱਕਿਆ ਹੈ ਤੇ ਅਜੇ ਗੱਲ ਮੁੱਕੀ ਨਹੀਂ ਤੇ ਜੇ 50 ਅਰਬ ਸੂਰਜਾਂ ਤੋਂ ਵਧ ਦਾ ਉਹਨਾਂ ਨੂੰ ਪਤਾ ਚੱਲਿਆ ਹੈ ਤਾਂ ਇਕ ਸੂਰਜ 'ਤੇ ਪਤਾ ਨਹੀਂ ਕਿਤਨੇ ਪਰਿਵਾਰ ਹਨ ਤੇ ਸਾਡੀ ਧਰਤੀ ਇਹ ਵੀ ਸੂਰਜ ਦਾ ਪਰਿਵਾਰ ਹੈ। ਉਥੋਂ ਨਿਕਲਿਆ ਹੋਇਆ ਇਕ ਟੁਕੜਾ ਹੈ ਤੇ ਜੇ ਅੰਨਤ ਸੂਰਜ ਹਨ ਤਾਂ ਹਰ ਸੂਰਜ ਦਾ ਆਪਣਾ ਆਪਣਾ ਪਰਿਵਾਰ ਹੈ, ਆਪਣੇ ਆਪਣੇ ਬ੍ਰਹਮੰਡ, ਆਪਣੀ ਆਪਣੀ ਦੁਨੀਆਂ ਹੈ।

ਇਹ ਕਿਤਨਾ ਲੰਮਾ ਚੌੜਾ ਪਸਾਰਾ ਹੋਵੇਗਾ? ਵਿਗਿਆਨ ਬਸ ਇਹੀ ਖੋਜ ਕਰਦਾ ਹੈ। ਕੋਠੜੀ ਦੀ ਖੋਜ ਕਰਦਾ ਹੈ ਕਿ ਕੋਠੀ ਕਿੰਨੀ ਕੁ ਵੱਡੀ ਹੈ ਤੇ ਧਰਮ ਕਹਿੰਦਾ ਹੈ ਕਿਉਂਕਿ ਜਿਤਨਾ ਵੱਡਾ ਉਹ ਆਪ ਹੈ ਉਤਨੀ ਵੱਡੀ ਉਸਦੀ ਕੋਠੀ ਹੈ ਅਤੇ ਇਸ ਕੋਠੀ ਨੂੰ ਵੀ ਪੂਰਾ ਸਮਝਣਾ ਔਖਾ ਹੈ। ਜ਼ਿੰਦਗੀ ਛੋਟੀ ਹੈ। ਜਿਹੜਾ ਕੋਠੀ ਵਿਚ ਰਹਿੰਦਾ ਹੈ, ਉਸਦੇ ਨਾਲ ਜੁੜੀ ਹੈ। ਕੋਠੜੀ ਦੀ ਖੋਜ ਕਰਦਿਆਂ ਕਰਦਿਆਂ ਇਕ ਦਿਨ ਜ਼ਿੰਦਗੀ ਦਾ ਅੰਤ ਹੋ ਜਾਏਗਾ। ਕਹਿੰਦੇ ਹਨ ਕਿ ਬ੍ਰਹਮੇ ਨੇ ਵੀ ਤਾਂ ਕੋਸ਼ਿਸ ਕੀਤੀ ਸੀ ਕਿ ਮੈਂ ਇਸ ਕੋਠੀ ਦੀ ਖੋਜ ਕਰਨੀ ਹੈ, ਸੰਸਾਰ ਦੀ, ਨਿਰੰਕਾਰ ਦੀ ਨਹੀਂ। ਪਹਿਲੇ ਸੰਸਾਰ ਨੂੰ ਸਮਝਣਾ ਹੈ, ਫਿਰ ਨਿਰੰਕਾਰ ਨੂੰ ਸਮਝਾਂਗਾ। ਬੜੀ ਖੋਜ ਕੀਤੀ ਉਸਨੇ। ਬਨਸਪਤੀ ਦੀ, ਪਸ਼ੂ ਪੰਛੀਆਂ ਦੀ, ਸੂਰਜ, ਚੰਨ,



ਤਾਰਿਆਂ ਦੀ, ਗ੍ਰਹਿ ਨਛੱਤਰਾਂ ਦੀ। ਐਸਾ ਕੋਈ ਗਿਆਨ ਨਹੀਂ ਜਿਸਨੇ ਉਸਨੂੰ ਛੁਹਣ ਦੀ ਕੋਸ਼ਿਸ ਨਹੀਂ ਕੀਤੀ।

ਜੋਤਿਸ਼ ਵਿੱਦਿਆ ਬ੍ਰਹਮੇ ਤੋਂ ਨਿਕਲੀ। ਸੰਗੀਤ ਵਿੱਦਿਆ ਬ੍ਰਹਮੇ ਤੋਂ ਨਿਕਲੀ। ਉਸਨੇ ਪਹਿਲੇ ਪਹਿਲ ਇਹ ਦਾਅਵਾ ਕੀਤਾ ਕਿ ਸੁਰਾਂ ਇਸ ਬ੍ਰਹਮੰਡ ਵਿਚ ਹਨ। ਆਵਾਜ਼ਾਂ ਸੱਤ ਹਨ ਤੇ ਰੰਗ ਨੌਂ, ਮਿਸ਼ਰਨ ਕਰਕੇ ਭਾਵੇਂ ਹਜ਼ਾਰਾਂ ਬਣਾ ਦੇਈਏ ਪਰ ਕੁੱਲ ਨੌਂ ਹਨ। ਉਸਦੀ ਅੱਖ ਨੇ ਇਸਨੂੰ ਪਕੜਿਆ। ਬੜੀ ਬਰੀਕ ਅੱਖ ਚਾਹੀਦੀ ਹੈ। ਇਕ ਚਿੱਤਰਕਾਰ ਨੂੰ ਜਿਸ ਢੰਗ ਨਾਲ ਰੰਗ ਦਿਖਾਈ ਦਿੰਦੇ ਹਨ, ਸਾਨੂੰ ਨਹੀਂ ਦਿਖਾਈ ਦਿੰਦੇ। ਇਕ ਸੰਗੀਤਕਾਰ ਨੂੰ ਜਿਤਨਾ ਆਵਾਜ਼ ਦਾ ਬੋਧ ਹੈ, ਆਮ ਬੰਦਿਆਂ ਨੂੰ ਨਹੀਂ ਹੈ। ਉਸਨੂੰ ਸਵਰ ਦਾ ਬੋਧ ਹੁੰਦਾ ਹੈ ਅਤੇ ਪੂਰਨ ਬੋਧ ਹੁੰਦਾ ਹੈ। ਪਸ਼ੂ ਪੰਛੀ ਵੀ ਜਿਹੜੇ ਬੋਲ ਰਹੇ ਹੁੰਦੇ ਹਨ, ਉਹ ਵੀ ਨਿਰੇ ਸੁਰਾਂ ਵਿਚ ਹਨ ਅਤੇ ਕਿਹੜੀ ਕਿਹੜੀ ਸੁਰ ਦੇ ਵਿਚ ਉਹ ਅਲਾਪ ਕਰਦੇ ਪਏ ਹਨ, ਸੰਗੀਤਕਾਰ ਨੂੰ ਤਾਂ ਪੂਰੀ ਸਮਝ ਹੈ।

ਰੰਗਾਂ ਦਾ ਜਿਤਨਾ ਗਹਿਰਾ ਗਿਆਨ ਇਕ ਚਿੱਤਰਕਾਰ ਨੂੰ ਹੁੰਦਾ ਹੈ, ਦੂਸਰੇ ਨੂੰ ਨਹੀਂ ਹੁੰਦਾ। ਕਿਉਂਕਿ ਉਸਦੀ ਬਾਰ ਬਾਰ ਦ੍ਰਿਸ਼ਟੀ ਰੰਗਾਂ ਦੇ ਉੱਤੇ ਹੈ। ਉਹ ਰੰਗਾਂ ਦੀ ਖੋਜ ਵਿਚ ਹੈ। ਬ੍ਰਹਮਾ ਇਸ ਸੰਸਾਰ ਦੀ ਖੋਜ ਕਰਦਾ ਰਿਹਾ। ਜੋਤਿਸ਼ ਵਿੱਦਿਆ, ਗਣਿਤ ਵਿੱਦਿਆ, ਬਨਸਪਤੀ ਦੀ ਵਿੱਦਿਆ, ਆਯੁਰਵੈਦਿਕ ਚਿਕਿਤਸਾ ਕਿਥੋਂ ਨਿਕਲੀ ਹੈ। ਫਿਰ ਸੰਗੀਤ ਦਾ ਗਿਆਨ, ਤਰ੍ਹਾਂ ਤਰ੍ਹਾਂ ਦਾ ਬੋਧ, ਪ੍ਰਾਕਿਰਤਕ ਗਿਆਨ, ਇਹ ਖੋਜਦਿਆਂ ਖੋਜਦਿਆਂ ਬੁੱਢਾ ਹੋ ਗਿਆ ਤੇ ਅੰਦਰ ਖ਼ਿਆਲ ਆਇਆ ਕਿ ਇਕ ਦਿਨ ਮਰ ਜਾਵਾਂਗਾ, ਖ਼ਤਮ ਹੋ ਜਾਵਾਂਗਾ ਤੇ ਕੋਠੜੀ ਦੀ ਖੋਜ ਕਰਦਿਆਂ ਕਰਦਿਆਂ ਮੈਂ ਖ਼ਤਮ ਹੋ ਜਾਵਾਂਗਾ ਤੇ ਕੋਠੜੀ ਦਾ ਅੰਤ ਹੀ ਨਹੀਂ ਲੱਭ ਰਿਹਾ। ਇਸ ਕੋਠੀ ਦੇ ਵਿਚ ਜਿਹੜਾ ਰਹਿੰਦਾ ਹੈ, ਉਹ ਕਿਤਨਾ ਬੇਅੰਤ ਹੋਵੇਗਾ। ਵੱਡੇ ਕਰਤੇ ਦੀ ਕਿਰਤ ਬਹੁਤ ਵੱਡੀ ਹੁੰਦੀ ਹੈ। ਉਸਦੀ ਰਸਨਾ ਤੋਂ ਨਿਕਲਿਆ ਨੇਕੀ ਨੇਕੀ। ਇਹ ਵੀ ਬੁਨਿਆਦ ਨਹੀਂ ਹੈ।

*ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ॥*

(ਅੰਗ ੩੫੦)

ਵਰਦਾਤਾ ਦਾ ਵਰ ਲੈ ਕੇ, ਵਿਸ਼ਨੂੰ ਦੀ ਸਹਾਇਤਾ ਲੈ ਕੇ ਬ੍ਰਹਮੇ ਨੇ ਸੰਸਾਰ ਦੀ ਖੋਜ ਕੀਤੀ ਤੇ ਸੰਸਾਰ ਦਾ ਅੰਤ ਨਹੀਂ ਲੱਭਿਆ, ਮੂਲ ਨਹੀਂ ਲੱਭਿਆ, ਸਤ੍ਹਾ ਨਹੀਂ ਲੱਭੀ ਤਾਂ ਬੇਅੰਤ ਬੇਅੰਤ ਕਰਕੇ ਉਸਦੀ ਰਸਨਾ ਉਚਾਰਨ ਕਰਨ ਲੱਗ ਪਈ ਕਿ ਜਦ ਕੋਠੜੀ ਦਾ ਅੰਤ ਨਹੀਂ ਪੈਂਦਾ ਤਾਂ ਕੋਠੜੀ ਵਿਚ ਰਹਿਣ ਵਾਲੇ ਦਾ ਅੰਤ ਕਿਸ ਤਰ੍ਹਾਂ ਪਵੇਗਾ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਗੁਰੂ ਦੀ ਸੰਗਤ ਵਿਚ ਬੈਠ ਕੇ ਉਸ ਵਸਤੂ ਦੀ ਤੂੰ ਪ੍ਰਾਪਤੀ ਕਰ ਜੋ ਇਸ ਕੋਠੜੀ ਵਿਚ ਰਹਿੰਦਾ ਹੈ। ਜੋ ਨਿਰਾਕਾਰ ਹੈ, ਜੋ ਆਧਾਰ ਹੈ, ਬੁਨਿਆਦ ਹੈ, ਉਸ ਨਾਲ ਜੁੜਨ ਦੀ ਕੋਸ਼ਿਸ ਕਰ। ਉਸਨੂੰ ਸਮਝਣ ਦੀ ਕੋਸ਼ਿਸ਼ ਕਰ।

*ਮੇਰੇ ਮਨ ਜਪੀਐ ਹਰਿ ਭਗਵੰਤਾ॥*

ਹੇ ਮੇਰੇ ਮਨ ! ਤੂੰ ਐਸੇ ਪ੍ਰਮਾਤਮਾ ਦਾ ਜਾਪ ਕਰ ਜੋ ਸਾਰੀ ਸ੍ਰਿਸ਼ਟੀ ਦੇ ਬਣਾਉਣ ਵਾਲਾ ਹੈ ਜਿਸ ਤੋਂ ਸਭ ਕੁਝ ਹੋਇਆ ਹੈ। ਜੋ ਕਰਤਾ ਹੈ, ਜੋ ਕਾਰਣ ਹੈ, ਜੋ ਅਸੀਮ ਹੈ, ਅਨੰਤ ਹੈ, ਬੇਅੰਤ ਹੈ, ਉਸਦਾ ਜਾਪ ਕਰ।

*ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ॥ ੧ ॥ ਰਹਾਉ॥*

ਉਹ ਆਪਣੇ ਜਨ ਦੀ ਝੋਲੀ ਵਿਚ ਨਾਮ ਦੀ ਦਾਤ ਪਾਉਂਦਾ ਹੈ ਤੇ ਉਸਦੇ ਦੁੱਖ ਤੇ ਪੀੜਾ ਨੂੰ ਮਿਟਾ ਦਿੰਦਾ ਹੈ।

*ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ॥*

ਸਭ ਕੁਝ ਉਸਦੇ ਘਰ ਦੇ ਵਿਚ ਹੈ। ਨਉ ਨਿਧੀਆਂ ਦੇ ਨਾਲ ਭਰੇ ਹੋਏ ਉਸਦੇ ਖ਼ਜ਼ਾਨੇ ਹਨ, ਇਸ ਵਾਸਤੇ ਤੂੰ ਉਸਦਾ ਜਾਪ ਕਰ। ਉਹ ਕੰਗਾਲ ਨਹੀਂ। ਉਹ ਰਾਜਾ ਹੈ। ਹਰ ਤਰ੍ਹਾਂ ਦੀ ਸਮੱਗਰੀ, ਹਰ ਤਰ੍ਹਾਂ ਦੇ ਸੁੱਖ, ਹਰ ਤਰ੍ਹਾਂ ਦੇ ਪਦਾਰਥ ਉਸ ਕੋਲੋਂ ਹੀ ਆਉਂਦੇ ਹਨ, ਜਿਸਦੇ ਘਰ ਕਦੀ ਖ਼ਾਲੀ ਨਹੀਂ ਹੁੰਦੇ, ਭਰੇ ਹੀ ਰਹਿੰਦੇ ਹਨ। ਜਿੰਨ੍ਹਾਂ ਰਾਜਿਆਂ ਦੇ ਮਹਿਲ ਕਦੀ ਭਰੇ ਹੁੰਦੇ ਸਨ, ਅੱਜ ਖੋਲੇ ਪਏ ਹਨ। ਅੱਜ ਕੁਝ ਵੀ ਨਹੀਂ। ਬੜੇ ਬੜੇ ਰਾਜੇ ਮਹਾਰਾਜੇ, ਬੜੇ ਬੜੇ ਬਾਦਸ਼ਾਹਾਂ ਦੇ ਮਹਿਲ ਉਜੜ ਗਏ ਹਨ। ਨਾ ਅੱਜ ਉਥੇ ਬਾਦਸ਼ਾਹ ਹੈ, ਨਾ ਕੋਈ ਪਦਾਰਥ ਹਨ। ਪ੍ਰਮਾਤਮਾ ਦੇ ਮਹਿਲ ਉਜੜਦੇ ਨਹੀਂ। ਪ੍ਰਮਾਤਮਾ ਦੇ ਖ਼ਜ਼ਾਨੇ ਕਦੀ ਖ਼ਾਲੀ ਨਹੀਂ ਹੁੰਦੇ। ਉਸਦੇ ਘਰ ਵਿਚ ਸਭ ਕੁਝ ਹੈ ਅਤੇ ਹਰ ਵਕਤ ਹੈ। ਤਰ੍ਹਾਂ ਤਰ੍ਹਾਂ ਦੇ ਨੌਂ ਰਤਨਾਂ ਦੇ ਖ਼ਜ਼ਾਨਿਆਂ ਨਾਲ ਇਸਦੇ ਘਰ ਭਰੇ ਹੋਏ ਹਨ, ਭੰਡਾਰੇ ਭਰੇ ਹੋਏ ਹਨ।

*ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ॥*

ਉਸਦੀ ਪੂਰਨ ਤੌਰ 'ਤੇ ਕੀਮਤ ਵੀ ਨਹੀਂ ਪਾਈ ਜਾ ਸਕਦੀ। ਉਸਦੀ ਸੱਤ੍ਹਾ ਨਾਪੀ ਵੀ ਨਹੀਂ ਜਾ ਸਕਦੀ, ਅਪਾਰ ਹੈ। ਮਨ ਬਾਣੀ ਬੁੱਧ ਤੋਂ ਪਰੇ ਹੈ। ਉਸਨੂੰ ਪੂਰਨ ਤੌਰ 'ਤੇ ਸਮਝਣਾ ਵੀ ਕਠਿਨ ਹੈ। ਉਹ ਆਪ ਬਹੁਤ ਵੱਡਾ ਹੈ। ਉਸਦੇ ਖ਼ਜ਼ਾਨੇ ਬਹੁਤ ਵੱਡੇ ਹਨ। ਉਸਦੇ ਭੰਡਾਰੇ ਬਹੁਤ ਵੱਡੇ ਹਨ। ਉਸਦੀ ਇਹ ਰਚਨਾ ਬਹੁਤ ਵੱਡੀ ਹੈ।

*ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ॥*

ਸਾਰੇ ਜੀਵਾਂ ਤੇ ਜੰਤੂਆਂ ਦੀ ਉਹ ਹਰ ਸਮੇਂ ਪ੍ਰਤਿਪਾਲਣਾ ਕਰਦਾ ਹੈ। ਇਕ ਇਕ ਦੀ ਸੰਭਾਲ ਅਤੇ ਦੇਖ ਰੇਖ ਕਰਦਾ ਹੈ।

*ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ॥ ੨ ॥*

ਅਜਿਹੇ ਪਰੀਪੂਰਨ ਪ੍ਰਮਾਤਮਾ ਦੇ ਚਰਨ ਪਰਸਨੇ ਚਾਹੀਦੇ ਹਨ। ਉਹ ਆਪਣੇ ਸ਼ਬਦ ਦੁਆਰਾ ਪ੍ਰਮਾਤਮਾ ਨਾਲ ਜੋੜ ਦਿੰਦਾ ਹੈ, ਅਕਾਲ ਪੁਰਖ ਨਾਲ ਜੋੜ ਦਿੰਦਾ ਹੈ।



*ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ॥*

ਐਸੇ ਸੱਚੇ ਪਰੀਪੂਰਨ ਪ੍ਰਮਾਤਮਾ ਦੇ ਸਦੀਵੀ ਚਰਨ ਪਰਸਨੇ ਚਾਹੀਦੇ ਹਨ। ਉਸਦੇ ਗੁਣਾਂ ਨੂੰ ਅਪਣਾਉਣਾ ਚਾਹੀਦਾ ਹੈ, ਜਿਸਦੇ ਨਾਲ ਭੈਅ ਨਾਸ਼ ਹੋ ਜਾਂਦਾ ਹੈ, ਭਰਮ ਮਿੱਟ ਜਾਂਦਾ ਹੈ, ਅਗਿਆਨਤਾ ਮਿੱਟ ਜਾਂਦੀ ਹੈ।

*ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥*

ਤਰ੍ਹਾਂ ਤਰ੍ਹਾਂ ਦੇ ਸੰਸਕਾਰਾਂ ਦੀ ਜੋ ਮਨ ਦੇ ਉੱਤੇ ਮੈਲ ਹੈ, ਇਸਨੂੰ ਧੋਣ ਲਈ ਮਹਾਰਾਜ ਕਹਿੰਦੇ ਹਨ ਕਿ ਸੰਤਾਂ ਦੀ ਸਭਾ ਵਿਚ ਜਾ ਤੇ ਸਭਾ ਵਿਚ ਬੈਠਣ ਦਾ ਜਿਸਨੂੰ ਢੰਗ ਆ ਜਾਵੇ ਉਸਨੂੰ ਕਹਿੰਦੇ ਹਨ ਇਹ ਸਭਿਆ ਮਨੁੱਖ ਹੈ। ਸਭਿਆ ਜੋ ਸਭਾ ਵਿਚ ਬੈਠ ਸਕਦਾ ਹੈ, ਜਿਸਨੂੰ ਸਭਾ ਵਿਚ ਬੈਠਣ ਦਾ ਢੰਗ ਆਇਆ ਹੈ, ਉਸਨੂੰ ਸੰਸਕ੍ਰਿਤ ਤੇ ਹਿੰਦੀ ਵਿਚ ਕਹਿੰਦੇ ਹਨ ਇਹ ਸਭਿਆ ਮਨੁੱਖ ਹੈ, ਇਹ ਸਭਾ ਵਿਚ ਬੈਠ ਸਕਦਾ ਹੈ। ਇਸਦੇ ਕੋਲ ਸਭਾ ਵਿਚ ਬੈਠਣ ਦਾ ਢੰਗ ਹੈ। ਰਾਜਨੀਤਿਕ, ਆਰਥਿਕ, ਵਿਵਹਾਰਿਕ, ਸਮਾਜਿਕ ਤੇ ਧਾਰਮਿਕ ਹਰ ਤਰ੍ਹਾਂ ਦੀ ਸਭਾ ਵਿਚ ਜੋ ਬੈਠ ਨਹੀਂ ਸਕਦਾ ਤੇ ਸਭਾ ਵਿਚ ਬਿਖਾਦ ਖੜਾ ਕਰ ਦਿੰਦਾ ਹੈ, ਉਸਨੂੰ ਕਹਿੰਦੇ ਹਨ ਅਸਭਿਆ ਮਨੁੱਖ। ਇਹ ਸਭਿਆ ਨਹੀਂ ਹੈ। ਜੇ ਰਾਜਨੀਤਿਕਾਂ ਦੀ ਸਭਾ ਵਿਚ ਚਲਾ ਜਾਏ ਤਾਂ ਸਭ ਤਿਤਰ ਬਿਤਰ ਕਰ ਦੇਵੇ।

ਪਿਛਲੇ ਦਿਨ ਰੈਲੀ ਹੋਈ ਦਿੱਲੀ ਵਿਚ। ਪਤਾ ਨਹੀਂ ਕਿਤਨੀਆਂ ਕਾਰਾਂ ਠੋਕ ਦਿੱਤੀਆਂ। ਕਿਤਨੀਆਂ ਬੱਸਾਂ ਠੋਕ ਦਿੱਤੀਆਂ। ਰਾਜਨੀਤਿਕਾਂ ਦੇ ਇਸ਼ਾਰੇ 'ਤੇ ਸਭ ਅਸਭਿਆ ਕਾਂਡ ਹੋ ਰਿਹਾ ਸੀ। ਚਾਰੇ ਪਾਸੇ ਰਾਹਗੀਰਾਂ ਨੂੰ ਲੁੱਟਣਾ ਤੇ ਕਈ ਦਫਾ ਪਾਰਲੀਮੈਂਟ ਵਿਚ ਵੀ ਦੇਖੀਦਾ ਹੈ ਬਿਲਕੁਲ ਮੱਛਲੀ ਮਾਰਕੀਟ ਬਣੀ ਹੁੰਦੀ ਹੈ। ਹਾਥਾ ਪਾਈ ਤੱਕ ਵੀ ਨੌਬਤ ਆਈ ਹੁੰਦੀ ਹੈ। ਬੜਾ ਸ਼ੋਰ ਸ਼ਰਾਬਾ, ਇੰਝ ਕਹਿਣਾ ਪੈਂਦਾ ਹੈ ਕਿ ਸਭ ਅਸਭਿਆ ਹਨ। ਇਹਨਾਂ ਨੂੰ ਤਾਂ ਬੈਠਣ ਦੀ ਵੀ ਜਾਚ ਨਹੀਂ। ਜੋ ਪਰਿਵਾਰ ਦੇ ਇਕੱਠ ਨੂੰ ਹੀ ਤਿਤਰ ਬਿਤਰ ਕਰ ਦੇਵੇ। ਸਾਰੇ ਪਰਿਵਾਰ ਦੇ ਰੁਖ਼ ਬਦਲ ਕੇ ਰੱਖ ਦੇਵੇ। ਕਿਸੇ ਦਾ ਪੂਰਬ ਵਲ ਤੇ ਕਿਸੇ ਦਾ ਪੱਛਮ ਵਲ ਕਰ ਦੇਵੇ ਅਤੇ ਸਾਰਿਆਂ ਦਾ ਘਰ ਵਿਚ ਬੈਠਣਾ ਔਖਾ ਹੋ ਜਾਵੇ, ਉਹ ਅਸਭਿਆ ਮਨੁੱਖ ਹੈ। ਸਾਹਿਬ ਕਹਿੰਦੇ ਹਨ ਕਿ ਸੰਤਾਂ ਦੀ ਸਭਾ ਵਿਚ ਬੈਠ ਤੇ ਤਰ੍ਹਾਂ ਤਰ੍ਹਾਂ ਦੇ ਸੰਸਕਾਰਾਂ ਦੀ ਮੈਲ ਨੂੰ ਸ਼ਬਦ ਦੇ ਜਾਪ ਨਾਲ ਧੋਣ ਦੀ ਕੋਸ਼ਿਸ਼ ਕਰ। ਜਿਸਨੂੰ ਸੰਤ ਸਭਾ ਵਿਚ ਬੈਠਣ ਦੀ ਜਾਚ ਆ ਗਈ, ਉਹ ਸਭਿਆ ਮਨੁੱਖ ਹੈ ਅਤੇ ਅਜਿਹੇ ਮਨੁੱਖ ਦਾ ਆਦਿ ਕਾਲ ਤੋਂ ਆਦਰ ਰਿਹਾ ਹੈ।

ਜਿਤਨਾ ਇਹ ਸੌਖਾ ਉਚਾਰਨ ਹੈ ਕਿ ਇਹ ਬੰਦਾ ਸਭਿਆ ਹੈ, ਇਤਨੀ ਗੱਲ ਇਹ ਸੌਖੀ ਹੈ ਨਹੀਂ। ਜੇਕਰ ਇਸਨੂੰ ਮੌਕਾ ਮਿਲ ਜਾਏ ਤਾਂ ਅਸਭਿਆ ਹੋਣ ਲੱਗਿਆਂ ਦੇਰ ਨਹੀਂ ਲੱਗਦੀ। ਚਾਰੇ ਪਾਸਿਉਂ ਜੇਕਰ ਮਨੁੱਖ ਕਿਸੇ ਹੱਦ ਤੱਕ ਖ਼ਾਮੋਸ਼ ਬੈਠਾ ਹੈ ਤਾਂ ਅਜੇ ਉਸਦਾ

ਮੌਕਾ ਨਹੀਂ ਲੱਗਿਆ। ਅਜੇ ਉਸਦਾ ਦਾਅ ਨਹੀਂ ਲੱਗਿਆ, ਨਹੀਂ ਤਾਂ ਧਾਰਮਿਕ ਸਭਾ ਨੂੰ ਵੀ ਉਛਾਲ ਕੇ ਰੱਖ ਦੇਵੇ। ਰਾਜਨੀਤਿਕ ਸਭਾ ਦੀਆਂ ਵੀ ਧੱਜੀਆਂ ਉਡਾ ਕੇ ਰੱਖ ਦੇਵੇ ਤੇ ਪਰਿਵਾਰ ਨੂੰ ਵੀ ਲੀਰਾਂ ਲੀਰਾਂ ਕਰ ਦੇਵੇ। ਸਾਹਿਬ ਕਹਿੰਦੇ ਹਨ ਕਿ ਸੰਤਾਂ ਦੀ ਸਭਾ ਵਿਚ ਸਾਰੇ ਸਭਿਆ ਮਨੁੱਖ ਬੈਠੇ ਹਨ, ਉਸਦੇ ਵਿਚ ਜਾ ਕੇ ਬੈਠ। ਇਕ ਬੂੰਦ ਨੇ ਜੇਕਰ ਸਾਗਰ ਤੱਕ ਪਹੁੰਚਣਾ ਹੈ ਤਾਂ ਉਸਨੂੰ ਕਈ ਬੂੰਦਾਂ ਦਾ ਸਹਾਰਾ ਲੈਣਾ ਪਵੇਗਾ, ਇਕੱਲੀ ਨਹੀਂ ਜਾ ਸਕਦੀ। ਇਕੱਲੀ ਸੁੱਕ ਜਾਵੇਗੀ। ਰਸਤੇ ਵਿਚ ਗਰਮ ਰੇਤ ਸੁੱਕਾ ਕੇ ਰੱਖ ਦੇਵੇਗੀ। ਪਰ ਉਹੀ ਇਕ ਬੂੰਦ ਅਰਬਾਂ ਖਰਬਾਂ ਬੂੰਦਾਂ ਦਾ ਆਸਰਾ ਲੈ ਲਵੇ ਤਾਂ ਪਹੁੰਚ ਜਾਏਗੀ ਸਾਗਰ ਤੱਕ।

ਮਨੁੱਖ ਕਿਤਨਾ ਵੀ ਸਿਆਣਾ ਹੋਵੇ, ਕਿਤਨਾ ਵੀ ਸੂਝਵਾਨ ਹੋਵੇ, ਬਿਨਾਂ ਸਤਸੰਗਿ ਤੋਂ ਯਕੀਨ ਜਾਣੋ ਪ੍ਰਮਾਤਮਾ ਤੱਕ ਨਹੀਂ ਪਹੁੰਚ ਸਕਦਾ। ਪਦਾਰਥਾਂ ਦੇ ਮਾਰੂਥਲ ਵਿਚ ਸੁੱਕ ਜਾਏਗਾ। ਇਸ ਸੰਸਾਰ ਵਿਚ ਤਪਸ਼ ਬੜੀ ਹੈ, ਸੁੱਕ ਜਾਏਗਾ। ਇਕ ਬੂੰਦ ਨੇ ਸਾਗਰ ਤੱਕ ਪਹੁੰਚਣਾ ਹੈ ਤਾਂ ਅਨੰਤ ਬੂੰਦਾਂ ਦਾ ਸਹਾਰਾ ਲੈਣਾ ਪਵੇਗਾ। ਇਕ ਜੀਵ ਨੇ ਪ੍ਰਮਾਤਮਾ ਤੱਕ ਪਹੁੰਚਣਾ ਹੈ ਤਾਂ ਅਨੰਤ ਸਤਿਸੰਗਿਆਂ ਦਾ ਸਹਾਰਾ ਲੈਣਾ ਪਵੇਗਾ। ਇਸ ਵਾਸਤੇ ਗੁਰੂ ਘਰ ਵਿਚ ਸੰਗਤ ਦੀ ਆਪਣੀ ਮਹਿਮਾ ਹੈ। ਸੰਗਤ ਦੀ ਆਪਣੀ ਮਹਾਨਤਾ ਹੈ ਅਤੇ ਇਹ ਹਰ ਸਿਆਣਾ ਬੰਦਾ ਜਾਣਦਾ ਹੈ ਕਿ ਬੂੰਦ ਦੀ ਔਕਾਤ ਹੀ ਕੀ ਹੈ ਸਾਗਰ ਤੱਕ ਪਹੁੰਚਣ ਦੀ। ਇਕੱਲੇ ਬੰਦੇ ਦੀ ਔਕਾਤ ਹੀ ਕੀ ਹੈ। ਇਹ ਗੱਲ ਵਖਰੀ ਹੈ ਕਿ ਕਈ ਦਫਾ ਬੂੰਦ ਨੂੰ ਹੰਕਾਰ ਹੋ ਜਾਂਦਾ ਹੈ ਕਿ ਮੈਂ ਬਾਕੀ ਬੂੰਦਾਂ ਦਾ ਕਿਉਂ ਸਹਾਰਾ ਲਵਾਂ। ਬਾਕੀ ਕੌਣ ਹਨ ਅਤੇ ਮੈਂ ਐਸਾ ਦੇਖਿਆ ਹੈ ਕਿ ਉਹ ਸੁੱਕ ਜਾਂਦੀ ਹੈ। ਪਰ ਜੇਕਰ ਉਹ ਅਨੰਤ ਬੂੰਦਾਂ ਦਾ ਆਸਰਾ ਲੈ ਲਵੇ ਤਾਂ ਪਹੁੰਚ ਜਾਂਦੀ ਹੈ ਸਾਗਰ ਤੱਕ। ਇਕ ਸਤਿਸੰਗੀ ਹਜ਼ਾਰਾਂ ਤਰ੍ਹਾਂ ਦੇ ਸਤਿਸੰਗੀਆਂ ਦਾ ਆਸਰਾ ਲਵੇ ਤਾਂ ਪ੍ਰਮਾਤਮਾ ਤੱਕ ਪਹੁੰਚ ਜਾਂਦਾ ਹੈ। ਸਤਿਸੰਗ ਕਿੱਥੇ ਹੈ? ਜਿੱਥੇ ਸੰਤ ਸਭਾ ਹੈ, ਜਿੱਥੇ ਗੁਰੂ ਦੀ ਸਭਾ ਲੱਗੀ ਹੋਈ ਹੈ। ਉਥੇ ਜਿਹੜੇ ਬੈਠੇ ਹੋਏ ਹਨ, ਉਹਨਾਂ ਦੇ ਆਸਰੇ 'ਤੇ ਹੀ ਮਨੁੱਖ ਆਪਣਾ ਮਨ ਮਾਂਜ ਸਕਦਾ ਹੈ ਤੇ ਪ੍ਰਮਾਤਮਾ ਤੱਕ ਪਹੁੰਚ ਸਕਦਾ ਹੈ।

*ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥*

ਇਸ ਤਰੀਕੇ ਨਾਲ ਅਗਿਆਨਤਾ ਮਿੱਟ ਜਾਏਗੀ ਅਤੇ ਹਿਰਦੇ ਦਾ ਕਮਲ ਖਿੜ ਜਾਏਗਾ। ਕਮਲ ਨਾਲ ਜਿਹੜੀ ਸਾਡੇ ਦੇਸ਼ ਦੇ ਧਾਰਮਿਕ ਲੋਕਾਂ ਨੇ ਤਸ਼ਬੀਹ ਦਿੱਤੀ ਹੈ, ਮੈਂ ਕਈ ਵਾਰ ਅਰਜ਼ ਕੀਤੀ ਹੈ ਕਿ ਹਿਰਦੇ ਦਾ ਜਿਹੜਾ ਖਿੜਾਉ ਹੈ, ਅੰਦਰ ਜਿਹੜੀ ਵਾਏਬਰੇਸ਼ਨ ਬਣਦੀ ਹੈ, ਲਹਿਰਾਂ ਦਾ ਜਿਹੜਾ ਉਛਾਲ ਹੈ, ਸ਼ਕਤੀ ਦਾ ਜਿਹੜਾ ਉਛਾਲ ਹੈ, ਉਹ ਕਮਲ ਫੁੱਲ ਦੀ ਤਰ੍ਹਾਂ ਹੁੰਦਾ ਹੈ ਨਹੀਂ ਤਾਂ ਗੁਲਾਬ, ਗੇਂਦਾ ਤੇ ਚੰਬੇਲੀ ਦਾ ਫੁੱਲ ਵੀ ਆਖਿਆ ਜਾ ਸਕਦਾ ਸੀ। ਕਮਲ ਫੁੱਲ ਨਾਲ ਜਿਹੜੀ ਤਸ਼ਬੀਹ ਦਿੱਤੀ ਹੈ, ਸੂਖਸ਼ਮ ਦ੍ਰਿਸ਼ਟੀ ਨਾਲ ਜਿਨ੍ਹਾਂ ਨੇ ਵੀ ਅੰਦਰ ਜੋ ਖੇੜਾ ਦੇਖਿਆ ਹੈ, ਉਸ ਖੇੜੇ ਨੂੰ ਉਹਨਾਂ ਨੇ ਕਮਲ ਦੀ ਤਰ੍ਹਾਂ ਮਹਿਸੂਸ ਕੀਤਾ ਹੈ। ਇਸ ਵਾਸਤੇ ਦੁਨੀਆਂ ਭਰ ਦੇ ਜਿਹੜੇ ਧਰਮਿਕ ਮੰਦਰ ਹਨ,



ਮਸਜਿਦਾਂ ਹਨ, ਗੁਰਦੁਆਰੇ ਹਨ, ਇਹਨਾਂ ਦੇ ਜਿਹੜੇ ਗੁੰਬਦ ਹਨ ਇਹ ਕਮਲ ਫੁੱਲ ਵਾਂਗ ਹਨ। ਕੁਝ ਉਸਦਾ ਖੇੜਾ ਦੇਖਿਆ ਗਿਆ ਤੇ ਗੁਣ ਦੇਖਿਆ ਗਿਆ। ਕਮਲ ਡੁੱਬਦਾ ਨਹੀਂ। ਇਕ ਪ੍ਰਤੀਕ ਬਣ ਗਿਆ, ਇਕ ਇਸ਼ਾਰਾ ਬਣ ਗਿਆ ਤਾਂ ਸਾਹਿਬ ਕਹਿੰਦੇ ਹਨ ਅਗਿਆਨਤਾ ਮਿੱਟ ਜਾਏਗੀ, ਦੁੱਖ ਮਿੱਟ ਜਾਣਗੇ ਤੇ ਹਿਰਦੇ ਦਾ ਕਮਲ ਪ੍ਰਕਾਸ਼ਮਾਨ ਹੋ ਜਾਵੇਗਾ, ਖਿੜ ਜਾਵੇਗਾ।

*ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥ ੩ ॥*

ਗੁਰੂ ਦੇ ਬਚਨਾਂ ਦੁਆਰਾ ਸੁੱਖ ਦੀ ਪ੍ਰਾਪਤੀ ਹੋ ਜਾਂਦੀ ਹੈ। ਕਮਲ ਖਿੜ ਜਾਂਦਾ ਹੈ। ਸਾਰੇ ਫਲ ਸਤਿਗੁਰ ਦੇ ਪਾਸ ਹਨ। ਸਤਿਗੁਰ ਸਾਰੇ ਫਲਾਂ ਦਾ ਦਾਤਾ ਹੈ।

*ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥*

ਨਾਮ ਜੱਪਣ ਲਈ, ਸਤਿਸੰਗ ਵਿਚ ਬੈਠਣ ਲਈ ਇਕ ਤੈਨੂੰ ਕਿਰਿਆ ਅਪਣਾਉਣੀ ਪਏਗੀ, ਸਾਧਨਾ ਕਰਨੀ ਪਏਗੀ। *ਮੇਰਾ ਤੇਰਾ ਛੋਡੀਐ ਭਾਈ*—ਇਹ ਮੇਰਾ ਹੈ, ਇਹ ਮੇਰਾ ਨਹੀਂ, ਵਿਤਕਰਾ ਛੱਡ ਕੇ ਹੀ ਉਸ ਅਭੇਦ ਪ੍ਰਭੂ ਨਾਲ ਜੁੜ ਸਕੇਂਗਾ, ਕਿਉਂਕਿ ਪ੍ਰਭੂ ਵਿਚ ਭੇਦ ਨਹੀਂ, ਉਹ ਅਭੇਦ ਹੈ। ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਤਾਂ ਇਹ ਕਹਿੰਦੀ ਹੈ ਕਿ ਜਿਸਦੇ ਅੰਦਰ ਇਹ ਮੇਰ ਤੇਰ ਤੇ ਵਿਤਕਰਾ ਹੈ, ਸਮਝ ਲਉ ਕਿ ਜਿਵੇਂ ਇਕ ਪਸ਼ੂ ਹੈ, ਇਸ ਤਰ੍ਹਾਂ ਉਹ ਮਨੁੱਖ ਹੈ। ਪਸ਼ੂ ਆਪਣੇ ਨਸਲ ਦੇ ਪਸ਼ੂਆਂ ਦੇ ਕੋਲ ਬੈਠ ਸਕਦੇ ਹਨ। ਬਾਕੀ ਪਸ਼ੂਆਂ ਨਾਲ ਉਸਦਾ ਸੰਬੰਧ ਨਹੀਂ ਜੁੜ ਸਕਦਾ। ਗਊਆਂ ਦਾ ਘੋੜਿਆਂ ਨਾਲ ਸੰਬੰਧ ਨਹੀਂ ਜੁੜਦਾ। ਘੋੜਿਆਂ ਦਾ ਰਿੱਛਾਂ ਨਾਲ ਸੰਬੰਧ ਨਹੀਂ ਜੁੜਦਾ। ਰਿੱਛਾਂ ਦਾ ਸ਼ੇਰਾਂ ਨਾਲ ਸੰਬੰਧ ਨਹੀਂ ਜੁੜਦਾ। ਸ਼ੇਰਾਂ ਦਾ ਊਠਾਂ ਨਾਲ ਸੰਬੰਧ ਨਹੀਂ ਜੁੜਦਾ ਪਰ ਸੰਤ ਦਾ ਸਾਰਿਆਂ ਨਾਲ ਹੀ ਸੰਬੰਧ ਜੁੜਦਾ ਹੈ। ਮੇਰ ਤੇਰ ਮਿੱਟ ਜਾਂਦੀ ਹੈ। ਉਸਨੂੰ ਸਾਰਾ ਹੀ ਬ੍ਰਹਮ ਨਜ਼ਰ ਆਉਂਦਾ ਹੈ। ਉਸਨੂੰ ਸਭ ਕੁਝ ਗੋਬਿੰਦ ਦਾ ਰੂਪ ਦਿਖਾਈ ਦਿੰਦਾ ਹੈ। ਸਾਰੇ ਮਨੁੱਖਾਂ ਵਿਚ ਵੀ ਜਿਹੜਾ ਵਿਤਕਰਾ ਹੈ ਇਹ ਤਾਂ ਇਕ ਪਾਸੇ, ਪਸ਼ੂਆਂ ਦਾ ਵਿਤਕਰਾ ਵੀ ਖ਼ਤਮ ਹੋ ਜਾਂਦਾ ਹੈ। ਖੰਡਾਂ ਬ੍ਰਹਮੰਡਾਂ ਦਾ ਵਿਤਕਰਾ ਵੀ ਖ਼ਤਮ ਹੋ ਜਾਂਦਾ ਹੈ।

ਮਨੁੱਖ ਦੇ ਤਲ ਦਾ ਵਿਤਕਰਾ ਕੀ ਹੈ? ਇਹ ਮੇਰੇ ਮੁਲਕ ਦਾ ਵਾਸੀ ਹੈ, ਇਹ ਮੇਰੇ ਮੁਲਕ ਦਾ ਵਾਸੀ ਨਹੀਂ ਹੈ। ਇਹ ਮੇਰੇ ਪ੍ਰਾਂਤ ਦਾ ਵਾਸੀ ਹੈ, ਇਹ ਮੇਰੇ ਪ੍ਰਾਂਤ ਦਾ ਵਾਸੀ ਨਹੀਂ ਹੈ। ਇਹ ਮੇਰੀ ਜਾਤ ਦਾ ਬੰਦਾ ਹੈ। ਇਹ ਮੇਰੀ ਜਾਤ ਦਾ ਬੰਦਾ ਨਹੀਂ ਹੈ ਅਤੇ ਇਸੇ ਤਰੀਕੇ ਨਾਲ ਜੋ ਮੈਂ ਬੋਲਦਾ ਹਾਂ ਉਸ ਨਾਲ ਬੋਲੀ ਕਰਕੇ ਸਾਂਝ ਹੈ ਤੇ ਬਾਕੀ ਜੋ ਮੇਰੀ ਬੋਲੀ ਨਹੀਂ ਬੋਲਦੇ, ਉਹ ਮੇਰਾ ਨਹੀਂ ਹੈ। ਇਹ ਮੇਰੇ ਪਰਿਵਾਰ ਦਾ ਹੈ, ਇਹ ਮੇਰੇ ਪਰਿਵਾਰ ਦਾ ਨਹੀਂ ਹੈ। ਇਹ ਮੇਰੇ ਮਜ਼੍ਹਬ ਦਾ ਹੈ, ਇਹ ਮੇਰੇ ਮਜ਼੍ਹਬ ਦਾ ਨਹੀਂ ਹੈ। ਮਨੁੱਖ ਨੇ ਬੜੀਆਂ ਦੀਵਾਰਾਂ ਖੜੀਆਂ ਕੀਤੀਆਂ ਹਨ ਜੋ ਬੰਦੇ ਨੂੰ ਬੰਦੇ ਨਾਲ ਮਿਲਣ ਨਹੀਂ ਦਿੰਦੀਆਂ। ਮੁਸਲਮਾਨ ਹਿੰਦੂ

ਨਾਲ ਨਹੀਂ ਮਿਲ ਸਕਦਾ, ਬਹੁਤ ਵੱਡੀ ਦੀਵਾਰ ਹੈ। ਇਸ ਵਾਸਤੇ ਮੁਸਲਮਾਨ ਤਾਂ ਖੜਾ ਹੋ ਗਿਆ ਕਿ ਨਹੀਂ ਅਸੀਂ ਮਸਜਿਦ ਨਹੀਂ ਤੋੜਨ ਦੇਣੀ ਤੇ ਹਿੰਦੂ ਖੜਾ ਹੋ ਗਿਆ ਕਿ ਨਹੀਂ ਜੀ ਅਸੀਂ ਮਸਜਿਦ ਤੋੜਨੀ ਹੈ। ਮਸਜਿਦ ਨੂੰ ਉਹੀ ਤੋੜੇਗਾ ਜਿਸਨੂੰ ਮਸਜਿਦ ਦੇ ਵਿਚੋਂ ਕੁਫ਼ਰ ਦੀ ਬਦਬੂ ਆਵੇ ਤੇ ਮੰਦਿਰ ਨੂੰ ਉਹੀ ਅੱਗ ਲਾਵੇਗਾ ਜਿਸਨੂੰ ਮੰਦਿਰ ਵਿਚ ਵਿਤਕਰਾ ਦਿਖਾਈ ਦਿੰਦਾ ਹੋਵੇ।

ਮੇਰਾ ਨਹੀਂ ਹੈ, ਇਸ ਵਕਤ ਇਹ ਰੌਲਾ ਬਹੁਤ ਵੱਡੇ ਪੱਧਰ 'ਤੇ ਰਾਜਨੀਤਿਕ ਲੋਕਾਂ ਨੇ ਉਠਾਇਆ ਹੋਇਆ ਹੈ ਤੇ ਇੰਝ ਕਹਿ ਲਉ ਬੜੀ ਵੱਡੀ ਮੂਰਖਤਾ ਜਨਮ ਲੈ ਰਹੀ ਹੈ। ਜੇਕਰ ਸਹੀ ਅਰਥਾਂ ਵਿਚ ਕੋਈ ਗੁਰੂ ਹੈ। ਬੜੇ ਬੜੇ ਜਗਤ ਗੁਰੂ ਸ਼ੰਕਰਚਾਰੀਆ ਦਾ ਵੀ ਇਹ ਦਾਅਵਾ ਹੈ। ਹੁਣ ਜਗਤ ਗੁਰੂ ਦਾ ਨਾਮ, ਸਾਹਮਣੇ ਆਇਆ ਹੈ ਇਹਨਾਂ ਤੋਂ ਪੁਛੀਏ ਕਿ ਜਗਤ ਤੁਹਾਨੂੰ ਗੁਰੂ ਮੰਨਦਾ ਵੀ ਹੈ ਕਿ ਨਹੀਂ। ਪਹਿਲੇ ਪੁੱਛ ਲਉ ਜਗਤ ਕੋਲੋਂ। ਆਪਣੇ ਨਾਮ ਦੇ ਨਾਲ ਜਗਤ ਗੁਰੂ ਦਾ ਲਕਬ ਜੋੜ ਲਿਆ ਹੈ ਤੇ ਨਾਅਰਾ ਲਾਉਂਦੇ ਹੋ ਮਸਜਿਦ ਤੋੜਨੀ ਹੈ। ਸਹੀ ਅਰਥਾਂ ਵਿਚ ਰੱਬੀ ਰੱਸ ਜੇਕਰ ਕੋਈ ਮਾਨਣ ਵਾਲਾ ਹੋਵੇਗਾ ਤਾਂ ਯਕੀਨ ਜਾਣੋ ਕੋਈ ਮਸਜਿਦ ਦੇ ਅੱਗੋਂ ਵੀ ਲੰਘੇਗਾ ਤਾਂ ਸਿਰ ਝੁਕ ਜਾਏਗਾ।

ਮੈਂ ਇਕ ਮਹਾਂਪੁਰਖ ਦੇ ਨਾਲ ਰਿਹਾ ਕੁਝ ਦਿਨ। ਗੁਰਬਾਣੀ ਵਿਆਕਰਣ ਮੈਂ ਪੜ੍ਹਨੇ ਸਨ ਉਹਨਾਂ ਦੇ ਕੋਲੋਂ। ਬਾਬਾ ਬਲਵੰਤ ਸਿੰਘ ਨਿਰਮਲੇ ਹੁਣ ਨਹੀਂ ਰਹੇ ਤੇ ਬੰਬੇ ਦੀ ਗੱਲ ਹੈ। ਸਿਵੜੀ ਉਥੇ ਇਕ ਇਲਾਕਾ ਹੈ। ਗੁਰਦੁਆਰੇ ਜਾ ਰਹੇ ਸਾਂ। ਫ਼ਰਲਾਂਗ ਦੀ ਦੂਰੀ 'ਤੇ ਮਸਜਿਦ ਸੀ। ਈਦ ਦਾ ਤਿਉਹਾਰ ਲੱਗਦਾ ਸੀ। ਬੜੀ ਰੌਣਕ ਸੀ ਮਸਜਿਦ ਵਿਚ ਤੇ ਸਾਰੇ ਸਜਦੇ ਵਿਚ ਸਨ। ਅੱਖਾਂ ਭਰ ਆਈਆਂ ਬਾਬਾ ਬਲਵੰਤ ਸਿੰਘ ਦੀਆਂ। ਉਹਨਾਂ ਨੇ ਵੀ ਮੱਥਾ ਟੇਕ ਦਿੱਤਾ ਤੇ ਮੈਂ ਆਖਿਆ ਬਾਬਾ ਜੀ, ਇਹ ਮਸਜਿਦ ਹੈ, ਗੁਰਦੁਆਰਾ ਨਹੀਂ ਹੈ। ਕਹਿੰਦੇ ਸਾਰੇ ਉਸਨੂੰ ਹੀ ਮੱਥਾ ਪਏ ਟੇਕਦੇ ਹਨ। ਤੂੰ ਵਿਤਕਰਾ ਕਿਉਂ ਪਿਆ ਕਰਦਾ ਹੈਂ।

ਸਭ ਉਸਨੂੰ ਹੀ ਮੱਥਾ ਪਿਆ ਟੇਕਦੇ ਹਨ, ਉਸ ਵਕਤ ਇਹ ਗੱਲ ਮੇਰੀ ਸਮਝ ਵਿਚ ਨਹੀਂ ਆਈ ਸੀ, ਪਰ ਹੁਣ ਥੋੜ੍ਹੀ ਜਿਹੀ ਅਨੁਭਵ ਵਿਚ ਇਹ ਆਈ ਹੈ। ਯਕੀਨ ਜਾਣੋ ਜੋ ਸਹੀ ਅਰਥਾਂ ਵਿਚ ਧਾਰਮਿਕ ਮਨੁੱਖ ਹੋਵੇਗਾ, ਜੇਕਰ ਕੋਈ ਪੂਜਾ ਜਾਂ ਨਮਾਜ਼ ਪੜ੍ਹ ਰਿਹਾ ਹੈ ਤਾਂ ਉਥੇ ਵੀ ਉਸਦਾ ਸਿਰ ਝੁਕੇਗਾ। ਨਾ ਉਹ ਮੰਦਿਰ ਤੋੜੇਗਾ, ਨਾ ਉਹ ਮਸਜਿਦ ਤੋੜੇਗਾ। ਨਫ਼ਰਤ ਤੇ ਵਿਤਕਰਿਆਂ ਨਾਲ ਭਰੇ ਹੋਏ ਮਨੁੱਖ ਹੀ ਕਿਸੇ ਮੰਦਿਰ ਨੂੰ ਅੱਗ ਲਗਾਉਣਗੇ। ਕਿਧਰੇ ਮਸਜਿਦਾਂ ਨੂੰ ਤੋੜਨ ਦੀ ਗੱਲ ਅਤੇ ਕਿਧਰੇ ਗੁਰਦੁਆਰਿਆਂ ਨੂੰ ਅੱਗ ਲਾਉਣ ਦੀ ਗੱਲ, ਇਹ ਸਭ ਅਧਾਰਮਿਕ ਲੋਕ ਧਰਮ ਦਾ ਨਾਅਰਾ ਲਗਾ ਕੇ ਧਾਰਮਿਕ ਮੰਦਿਰਾਂ ਨੂੰ ਫੂਕਦੇ ਹਨ, ਗਿਰਾਉਂਦੇ ਹਨ।

ਜੇਕਰ ਬਾਬਰ ਨੇ ਕਿਸੇ ਵਕਤ ਉਥੇ ਮੰਦਿਰ ਗਿਰਾਇਆ ਹੈ ਤਾਂ ਉਹ ਅਧਾਰਮਿਕ ਹੈ, ਜੇਕਰ ਅੱਜ ਕੋਈ ਉਸ ਮਸਜਿਦ ਨੂੰ ਗਿਰਾਵੇ ਤਾਂ ਉਹ ਵੀ ਅਧਾਰਮਿਕ ਹੈ। ਬਾਬਰ



ਅਧਾਰਮਿਕ ਹੈ ਤਾਂ ਉਹ ਕਿਸ ਤਰ੍ਹਾਂ ਧਾਰਮਿਕ ਹੋ ਸਕਦੇ ਹਨ ਜੋ ਇਸ ਮਸਜਿਦ ਨੂੰ ਗਿਰਾਉਣ। ਬਾਬਰ ਦੀ ਗ਼ਲਤੀ ਦੁਹਰਾਈ ਜਾ ਰਹੀ ਹੈ। ਜੋ ਬਾਬਰ ਨੇ ਭੁੱਲ ਕੀਤੀ ਸੀ, ਕੀ ਉਹ ਭੁੱਲ ਇਹ ਦੂਜੇ ਕਰਨਗੇ? ਭੁੱਲ ਕਦੀ ਭੁੱਲ ਨਾਲ ਸਵਰਦੀ ਨਹੀਂ ਹੁੰਦੀ। ਅੱਗ ਕਦੀ ਅੱਗ ਨਾਲ ਬੁੱਝਦੀ ਨਹੀਂ, ਉਹ ਤਾਂ ਪਾਣੀ ਨਾਲ ਬੁਝੇਗੀ। ਮਸਜਿਦ ਨਾਲ ਘ੍ਰਿਣਾ ਮੁਸਲਮਾਨਾਂ ਦੇ ਨਾਲ ਘ੍ਰਿਣਾ ਪੈਦਾ ਕਰਦੀ ਹੈ। ਮੰਦਿਰ ਦੇ ਨਾਲ ਨਫ਼ਰਤ ਹਿੰਦੂਆਂ ਵਿਚ ਨਫ਼ਰਤ ਪੈਦਾ ਕਰਦੀ ਹੈ। ਤਰ੍ਹਾਂ ਤਰ੍ਹਾਂ ਦੇ ਇਹ ਵਿਤਕਰੇ ਹਨ। ਸਾਹਿਬ ਕਹਿੰਦੇ ਹਨ ਕਿ *ਮੇਰਾ ਤੇਰਾ ਛੋਡੀਐ ਭਾਈ*- ਇਹ ਵਿਤਕਰਾ ਛੱਡ ਤੇ ਸਾਰਿਆਂ ਦੇ ਚਰਨਾਂ ਦੀ ਧੂੜ ਬਣ।

ਬੜੀ ਔਖੀ ਗੱਲ ਹੈ ਸਾਰਿਆਂ ਦੇ ਕਦਮਾਂ ਦੀ ਖ਼ਾਕ ਬਣਨਾ। ਸਾਰਿਆਂ ਦੇ ਕਦਮਾਂ ਦੀ ਖ਼ਾਕ ਤੋਂ ਮੁਰਾਦ ਕੀ ਹੈ? ਸਾਰਿਆਂ ਨੂੰ ਆਪਣੇ ਨਾਲੋਂ ਅੱਗੇ ਸਮਝ, ਉੱਚਾ ਸਮਝ। ਇਸ ਤਰ੍ਹਾਂ ਸਮਝਣ ਨਾਲ ਤੇਰੇ ਅੰਦਰ ਨਿਮਰਤਾ ਪੈਦਾ ਹੋਵੇਗੀ ਤੇ ਜੇ ਤੂੰ ਸਾਰਿਆਂ ਨੂੰ ਨੀਵਾਂ ਸਮਝਿਆ, ਆਪਣੇ ਆਪ ਨੂੰ ਉੱਚਾ ਸਮਝਿਆ ਤਾਂ ਹੰਕਾਰ ਪੈਦਾ ਹੋਵੇਗਾ। ਨਿਰਮਾਨਤਾ ਤੇ ਹੰਕਾਰ ਨੂੰ ਮਿਟਾਉਣ ਦੇ ਦੋ ਤਰੀਕੇ ਹਨ- ਨਿਰਮਾਨਤਾ ਅੰਦਰ ਵੱਧੇ ਕਿ ਸਾਰੇ ਹੀ ਮੇਰੇ ਕੋਲੋਂ ਉੱਚੇ ਹਨ। ਬਸ ਆਪਣੇ ਆਪ ਨਿਰਮਾਨਤਾ ਜਨਮ ਲਵੇਗੀ। ਚੱਲੋ ਕਿਸੇ ਇਕ ਪੱਖ ਵਿਚ ਨਹੀਂ, ਕਿਸੇ ਨਾ ਕਿਸੇ ਪੱਖ ਵਿਚ ਤਾਂ ਉੱਚਾ ਹੋਵੇਗਾ। ਕਿਸੇ ਨਾ ਕਿਸੇ ਪੱਖ ਵਿਚ ਉਹ ਸ਼ਕਤੀਸ਼ਾਲੀ ਹੋਵੇਗਾ।

ਕਹਿੰਦੇ ਹਨ ਭਗਤਮਾਲ ਵਿਚ ਇਕ ਕਥਾ ਹੈ। ਬਾਬਾ ਫ਼ਰੀਦ ਦੇ ਕਦਮਾਂ 'ਤੇ ਬੜੇ ਮੁਸਲਮਾਨਾਂ ਨੇ ਸਜਦਾ ਕੀਤਾ। ਪਾਕ ਪਟਨ ਦੀ ਗੱਲ ਹੈ। ਇਕ ਨੇ ਸਜਦਾ ਨਹੀਂ ਕੀਤਾ। ਸਾਰੇ ਉਸਨੂੰ ਕਹਿਣ ਬਈ ਤੂੰ ਕਿਉਂ ਨਹੀਂ ਮੱਥਾ ਟੇਕਿਆ? ਉਹ ਕਹਿਣ ਲੱਗਾ ਕਿ ਕਿਸੇ ਗੱਲ ਵਿਚ ਫ਼ਰੀਦ ਅੱਗੇ ਹੈ, ਪਰ ਕਿਸੇ ਗੱਲ ਵਿਚ ਆਪਾਂ ਵੀ ਅੱਗੇ ਹਾਂ। ਐਸੀ ਕੀ ਗੱਲ ਹੈ? ਸਾਰੇ ਕਹਿਣ ਲੱਗੇ ਤੂੰ ਕਿਹੜੀ ਗੱਲ ਵਿਚ ਅੱਗੇ ਹੈਂ ? ਬਹੁਤ ਭਾਰੀ ਸ਼ਤੀਰੀ ਪਈ ਸੀ ਵਜ਼ਨੀ, ਉਸਨੇ ਚੁੱਕ ਲਈ। ਕਹਿਣ ਲੱਗਾ ਕਿ ਫ਼ਰੀਦ ਚੁੱਕ ਕੇ ਦਿਖਾਵੇ। ਮੈਂ ਚੁੱਕ ਸਕਦਾ ਹਾਂ, ਇਹ ਚੁੱਕ ਕੇ ਦਿਖਾਵੇ। 70-75 ਵਰ੍ਹਿਆਂ ਦਾ ਬੁੱਢਾ ਫ਼ਰੀਦ ਤੇ ਤਰ੍ਹਾਂ ਤਰ੍ਹਾਂ ਦੇ ਚਿੱਲੇ ਕਰਕੇ, ਸਾਧਨਾ ਕਰਕੇ ਇਸਦਾ ਸਰੀਰ ਵੀ ਲਗ ਪਗ ਪਿੰਜਰ ਹੋ ਚੁੱਕਿਆ ਸੀ। ਸਰੀਰ ਕਮਜ਼ੋਰ ਸੀ, ਬੁੱਢਾ ਸੀ ਅਤੇ ਖ਼ੁਦ ਉਹ ਕਬੂਲਦੇ ਹਨ-

*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮ॥*

(ਅੰਗ ੧੩੭੮)

ਅੱਜ ਤਾਂ ਮੇਰੇ ਕੋਲੋਂ ਕੁੱਜਾ ਵੀ ਨਹੀਂ ਚੁੱਕਿਆ ਜਾਂਦਾ, ਸ਼ਤੀਰੀ ਕਿਥੋਂ ਚੁੱਕਾਂ। ਇੰਨੀ ਭਾਰੀ ਸ਼ਤੀਰੀ ਕਿਥੋਂ ਚੁੱਕੇ। ਕਹਿੰਦੇ ਹਨ ਕਿ ਫ਼ਰੀਦ ਝੁਕ ਗਏ, ਉਸਦੇ ਕਦਮਾਂ 'ਤੇ ਮੱਥਾ ਟੇਕਿਆ ਤੇ ਕਹਿਣ ਲੱਗੇ, ਮੈਂ ਤਾਂ ਮੰਨਦਾ ਹਾਂ ਕਿ ਹਰ ਮਨੁੱਖ ਕਿਸੇ ਨਾ ਕਿਸੇ ਪੱਖ ਵਿਚ ਮੇਰੇ ਨਾਲੋਂ ਅੱਗੇ ਹੈ। ਮੇਰੇ ਨਾਲੋਂ ਉੱਚਾ ਹੈ, ਬਹੁਤ ਉੱਚਾ ਹੈ। ਮੈਂ ਨਹੀਂ ਚੁੱਕ ਸਕਦਾ। ਸਿਰਫ਼ ਇਸੇ

ਇਕ ਅੰਗ ਨੂੰ ਲੈ ਲਿਆ। ਫ਼ਰੀਦ ਇਹ ਵੀ ਕਹਿ ਸਕਦੇ ਸਨ, ਜਿਹੜਾ ਗਿਆਨ ਮੇਰੇ ਕੋਲ ਹੈ, ਉਹ ਤੇਰੇ ਕੋਲ ਹੈ ਨਹੀਂ। ਜਿਹੜਾ ਰੱਬੀ ਸਰੂਰ ਮੇਰੇ ਕੋਲ ਹੈ, ਤੇਰੇ ਕੋਲ ਹੈ ਨਹੀਂ। ਜਿਹੜਾ ਆਨੰਦ ਤੇ ਸ਼ਕਤੀਆਂ ਮੇਰੇ ਕੋਲ ਹਨ, ਤੇਰੇ ਕੋਲ ਹੈ ਨਹੀਂ। ਇਸਦਾ ਜ਼ਿਕਰ ਨਹੀਂ ਕੀਤਾ। ਜੋ ਕੁਝ ਕੋਲ ਹੈ ਉਸਦਾ ਹੰਕਾਰ ਨਹੀਂ ਤੇ ਜੋ ਕੁਝ ਨਹੀਂ ਹੈ ਉਸ ਦਾ ਸਨਮਾਨ ਹੈ, ਉਸਦਾ ਸਤਿਕਾਰ ਹੈ। ਤੂੰ ਸ਼ਤੀਰੀ ਚੁੱਕ ਸਕਦਾ ਹੈਂ। ਤੂੰ ਇਹ ਭਾਰ ਚੁੱਕ ਸਕਦਾ ਹੈਂ। ਪੁਰਖਾ ! ਤੂੰ ਮੇਰੇ ਨਾਲੋਂ ਅੱਗੇ ਹੈਂ। ਤੇਰੇ ਕਦਮਾਂ 'ਤੇ ਸੱਜਦਾ ਹੈ। ਤੈਨੂੰ ਮੈਂ ਮੱਥਾ ਟੇਕਦਾ ਹਾਂ। ਸਿਰਫ਼ ਇਸ ਕਰਕੇ ਕਿ ਤੂੰ ਸ਼ਤੀਰੀ ਚੁੱਕ ਸਕਦਾ ਹੈਂ, ਮੈਂ ਨਹੀਂ।

ਸਮਝਾਉਣ ਵਾਲੇ ਨੇ ਬੜੇ ਸੋਹਣੇ ਢੰਗ ਨਾਲ ਇਥੇ ਸਮਝਾਇਆ ਹੈ ਕਿ ਹਰ ਮਨੁੱਖ ਕਿਸੇ ਨਾ ਕਿਸੇ ਪੱਖ ਤੋਂ ਉੱਚਾ ਹੋਵੇਗਾ ਹੀ। ਗੱਲ ਮੁੱਕੀ। ਹਰ ਇਕ ਨੂੰ ਉੱਚਾ ਸਮਝੀਏ ਤਾਂ ਅੰਦਰ ਨਿਰਮਾਨਤਾ ਵੱਧਦੀ ਹੈ ਤੇ ਹਰ ਇਕ ਨੂੰ ਨੀਵਾਂ ਤੇ ਆਪਣੇ ਆਪ ਨੂੰ ਉੱਚਾ ਸਮਝ ਲਈਏ ਤਾਂ ਫਤੂਰ ਵੱਧਦਾ ਹੈ, ਹੰਕਾਰ ਵੱਧਦਾ ਹੈ। ਜਿਵੇਂ ਜਿਵੇਂ ਹੰਕਾਰ ਵੱਧੇਗਾ, ਉਹ ਬੰਦਾ ਜ਼ਾਲਮ ਹੋਵੇਗਾ ਅਤੇ ਜਿਵੇਂ ਜਿਵੇਂ ਨਿਰਮਾਨਤਾ ਵੱਧੇਗੀ ਤਾਂ ਦਇਆਲਤਾ ਵੱਧੇਗੀ, ਸੇਵਾ ਦਾ ਜਜ਼ਬਾ ਵੱਧੇਗਾ, ਪੁੰਨ ਪ੍ਰਤਾਪ ਵੱਧੇਗਾ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਮੇਰਾ ਤੇਰਾ ਛੱਡ ਕੇ ਤੂੰ ਸਾਰਿਆਂ ਦੀ ਕਦਮਾਂ ਦੀ ਖ਼ਾਕ ਬਣ। ਸਾਰਿਆਂ ਦੇ ਚਰਨਾਂ ਦੀ ਧੂੜ ਬਣ।

*ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥*

ਘਟਿ ਘਟਿ ਦੇ ਵਿਚ ਬ੍ਰਹਮ ਹੈ ਤਾਂ ਨਫ਼ਰਤ ਕੀ ਤੇ ਮੇਰਾ ਤੇਰਾ ਕੀ? ਘਟਿ ਘਟਿ ਦੇ ਵਿਚ ਉਹ ਪਰੀਪੂਰਨ ਪ੍ਰਮਾਤਮਾ ਵਿਆਪਕ ਹੈ। ਹਰ ਪਾਸੇ ਰਮਿਆ ਹੋਇਆ ਹੈ। ਹਰ ਇਕ ਦੇ ਵਿਚ ਉਸਦਾ ਵਾਸ ਹੈ ਅਤੇ ਉਹ ਹਰ ਇਕ ਦੀ ਸੁਣ ਰਿਹਾ ਹੈ। ਹਰ ਇਕ ਨੂੰ ਵੇਖ ਰਿਹਾ ਹੈ।

*ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥*

(ਅੰਗ ੬੧੨)

ਸਭ ਨੂੰ ਵੇਖਦਾ ਸੁਣਦਾ ਪਿਆ ਹੈ ਤੇ ਮੈਂ ਐਵੇਂ ਸਮਝ ਲਿਆ ਕਿ ਦੂਰ ਹੈ। ਸੱਤਵੇਂ ਆਸਮਾਨ 'ਤੇ ਹੈ। ਕਿਧਰੇ ਸੱਤਵੇਂ ਪਾਤਾਲ ਵਿਚ ਬੈਠਾ ਹੈ। ਕਿਧਰੇ ਕੈਲਾਸ਼ ਪਰਬਤ 'ਤੇ ਬੈਠਾ ਹੈ। ਘਟਿ ਘਟਿ ਵਿਚ ਉਹ ਰਮਿਆ ਹੋਇਆ ਹੈ। ਵਿਆਪਕ ਹੈ। ਸਭ ਨੂੰ ਵੇਖ ਰਿਹਾ ਹੈ। ਸਭ ਨੂੰ ਸੁਣ ਰਿਹਾ ਹੈ। ਇਸ ਕਰਕੇ ਵਿਤਕਰਿਆਂ ਨੂੰ ਹਟਾ ਕੇ ਤੂੰ ਸਾਰਿਆਂ ਦੇ ਚਰਨਾਂ ਦੀ ਖ਼ਾਕ ਬਣ।

*ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥*

ਜਿਸ ਦਿਨ ਅਤੇ ਜਿਸ ਵੇਲੇ ਉਹ ਭੁੱਲਦਾ ਹੈ, ਉਸ ਵਕਤ ਸਿਵਾਏ ਝੋਰਿਆਂ ਅਤੇ ਚਿੰਤਾਵਾਂ ਤੋਂ ਹੋਰ ਕੁਝ ਨਹੀਂ ਮਿਲਦਾ। ਤੇ ਜਦ ਚਿੰਤਾ ਹੋਵੇ ਤਾਂ ਇਹ ਐਸੀ ਅਗਨੀ ਹੈ ਕਿ ਬੰਦਾ ਜਿਊਂਦਾ ਹੀ ਜੱਲ ਜਾਂਦਾ ਹੈ। ਜਿਊਂਦਾ ਹੀ ਮੁਰਦਾ ਹੋ ਜਾਂਦਾ ਹੈ, ਹੋਰ ਕੀ ਹੈ? *ਮਰੀਐ ਝੂਰਿ*– ਸ਼ਮਸਾਨ ਘਾਟ ਵਿਚ ਮੁਰਦੇ ਸਾੜੇ ਜਾਂਦੇ ਹਨ ਤਾਂ ਜਿੰਨ੍ਹਾਂ ਨੂੰ ਰੱਬ ਭੁੱਲ ਜਾਂਦਾ ਹੈ ਉਹ



ਜਿਊਂਦਿਆਂ ਹੀ ਲਾਸ਼ਾਂ ਚੱਲਦੀਆਂ ਹਨ। ਜ਼ਿੰਦਾ ਹੀ ਸੜਦੇ ਹਨ ਤ੍ਰਿਸ਼ਨਾ ਦੀ ਅੱਗ ਵਿਚ, ਝੋਰਿਆਂ ਵਿਚ, ਚਿੰਤਾਵਾਂ ਵਿਚ। ਬਸ ਹਰ ਬੰਦਾ ਕਿਸੇ ਹੱਦ ਤੱਕ ਸ਼ਮਸ਼ਾਨ ਘਾਟ ਹੀ ਬਣਿਆ ਰਹਿੰਦਾ ਹੈ। ਹਰ ਵਕਤ ਸੜਦਾ ਰਹਿੰਦਾ ਹੈ। ਸਾਹਿਬ ਕਹਿੰਦੇ ਹਨ ਕਿ ਉਹ ਫਿਰ ਚਿੰਤਾਵਾਂ ਵਿਚ ਜੱਲਦਾ ਹੈ ਤੇ ਇਸ ਤਰੀਕੇ ਨਾਲ ਜੱਲ ਕੇ ਮਰਦਾ ਹੈ ਅਤੇ ਉਸਨੂੰ ਹਰ ਵਕਤ ਦੁੱਖ ਝੇਲਣਾ ਪੈਂਦਾ ਹੈ।

*ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥ ੪ ॥*

ਕਾਰਨ ਤੇ ਕਰਨ ਵਿਚ ਉਹ ਸਮਰੱਥ ਹੈ, ਸ਼ਕਤੀਸ਼ਾਲੀ ਹੈ ਤੇ ਹਰ ਤਰ੍ਹਾਂ ਦੀ ਕਲਾ ਕਰਕੇ ਉਹ ਪਰੀਪੂਰਨ ਪ੍ਰਮਾਤਮਾ ਭਰਪੂਰ ਹੈ। ਸਾਰੀ ਕਲਾ ਵੀ ਉਸ ਤੋਂ ਆਉਂਦੀ ਹੈ। ਜੇਕਰ ਸਾਰੇ ਬ੍ਰਹਿਮੰਡ ਉਸਤੋਂ ਆਉਂਦੇ ਹਨ ਤਾਂ ਗਿਆਨ, ਵਿਗਿਆਨ, ਸੰਗੀਤ, ਕਾਵਿ, ਨਰਿੱਤ, ਚਿੱਤਰਕਾਰੀ ਜਾਂ ਸੰਗਤਰਾਸ਼ੀ ਹਰ ਕਲਾ ਉਸ ਮਹਾਨ ਕਲਾਕਾਰ ਤੋਂ ਆਉਂਦੀ ਹੈ। ਹਰ ਤਰ੍ਹਾਂ ਦੀ ਕਲਾ ਵਿਚ ਭਰਪੂਰ ਹੈ।

*ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥*

ਸਾਹਿਬ ਕਹਿੰਦੇ ਹਨ ਕਿ ਪਰੀਪੂਰਨ ਪ੍ਰਮਾਤਮਾ ਦਾ ਜੋ ਨਾਮ ਹੈ, ਉਹ ਐਸਾ ਪਦਾਰਥ ਹੈ, ਪ੍ਰੇਮ ਦੇ ਨਾਲ ਭਰਿਆ ਹੋਇਆ ਹੈ। ਜਿਸਨੂੰ ਵੀ ਮਿਲ ਜਾਏ ਉਸਦਾ ਮੋਹ ਦਾ ਗ਼ੁਬਾਰ ਨਾਸ਼ ਹੋ ਜਾਂਦਾ ਹੈ। ਉਸਦਾ ਮੋਹ ਮਿੱਟ ਜਾਂਦਾ ਹੈ।

*ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥*

ਜਿਸਨੂੰ ਉਹ ਚੰਗਾ ਲੱਗਦਾ ਹੈ, ਭਾਂਵਦਾ ਹੈ, ਉਸਨੂੰ ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਉਸਨੂੰ ਇਸ ਪਦਾਰਥ ਦੀ ਪ੍ਰਾਪਤੀ ਕਰਵਾ ਦਿੰਦਾ ਹੈ। ਉਸਦੇ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ।

*ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥*

ਗੁਰੂ ਦੀ ਸੰਗਤ ਵਿਚ ਬੈਠ ਕੇ ਹਿਰਦੇ ਦਾ ਚਾਨਣਾ ਹੋ ਜਾਂਦਾ ਹੈ ਅਤੇ ਹਿਰਦੇ ਦਾ ਕਮਲ ਫੁੱਲ ਖਿੜ ਜਾਂਦਾ ਹੈ। ਗੁਰੂ ਦੀ ਸੰਗਤ ਦੇ ਪ੍ਰਗਾਸ ਕਰਕੇ ਆਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ।

*ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥ ੫ ॥*

ਉਸਦਾ ਪ੍ਰਤਾਪ ਅੰਤਰ ਆਤਮੇ ਵਿਚ ਪ੍ਰਗਟ ਹੁੰਦਾ ਹੈ, ਜਿਸਦੀ ਸਮਰੱਥਾ ਦੇ ਸਦਕਾ ਧਰਤੀ ਮਉਲੀ ਹੋਈ ਹੈ, ਆਕਾਸ਼ ਮਉਲਿਆ ਹੋਇਆ ਹੈ, ਭਾਵ ਧਰਤੀ ਖਿੜੀ ਹੋਈ ਹੈ, ਆਕਾਸ਼ ਖਿੜਿਆ ਹੋਇਆ ਹੈ। ਆਕਾਸ਼ ਦੀ ਰੌਣਕ ਤੇ ਧਰਤੀ ਦੀ ਰੌਣਕ ਜਿਸਦੇ ਆਸਰੇ 'ਤੇ ਹੈ, ਉਹ ਹਿਰਦੇ ਵਿਚ ਪ੍ਰਕਾਸ਼ਮਾਨ ਹੋ ਗਿਆ ਹੈ। ਉਸਦਾ ਚਾਨਣਾ ਹਿਰਦੇ ਵਿਚ ਹੋ

ਗਿਆ ਹੈ।

*ਗੁਰਿ ਪੂਰੇ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ॥*

ਪੂਰੇ ਗੁਰਦੇਵ ਦੀ ਬਖ਼ਸ਼ਿਸ਼ ਹੋਈ ਹੈ। ਹਿਰਦੇ ਦੇ ਵਿਚ ਸੰਤੋਖ ਪੈਦਾ ਹੋ ਗਿਆ ਹੈ ਤੇ ਹੁਣ ਦਿਨ ਰਾਤ ਪ੍ਰੇਮ ਦੀਆਂ ਤਰੰਗਾਂ ਉਛਲ ਰਹੀਆਂ ਹਨ। ਦਿਨ ਰਾਤ ਹਿਰਦਾ ਭਗਤੀ ਭਾਵਨਾ ਨਾਲ ਭਿੱਜਿਆ ਰਹਿੰਦਾ ਹੈ, ਕਿਉਂਕਿ ਅੰਦਰ ਸੰਤੋਖ ਪੈਦਾ ਹੋ ਗਿਆ ਹੈ।

*ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ॥*

ਸਾਹਿਬ ਕਹਿੰਦੇ ਹਨ ਕਿ ਧਾਰਮਿਕ ਜੀਵ ਦੀ ਜਿਹੜੀ ਰਸਨਾ ਹੈ, ਰੰਮੇ ਹੋਏ ਰਾਮ ਦਾ ਜਾਪ ਕਰਦੀ ਹੈ ਅਤੇ ਰੱਸ ਨਾਲ ਕਰਦੀ ਹੈ, ਸੁਆਦ ਨਾਲ ਕਰਦੀ ਹੈ, ਆਨੰਦ ਨਾਲ ਕਰਦੀ ਹੈ। ਰਸਨਾ ਸਦਾ ਉਸਦੇ ਜਾਪ ਵਿਚ ਲੀਨ ਹੋ ਗਈ ਹੈ।

*ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲ ਪਾਇਆ ਥਾਉ॥*

ਤੇ ਕੰਨਾਂ ਨਾਲ ਉਸਦੀ ਸੋਭਾ ਸੁਣ ਸੁਣ ਕੇ ਅਧਿਆਤਮਕ ਜ਼ਿੰਦਗੀ ਪ੍ਰਾਪਤ ਹੋਈ, ਨਿਹਚਲ ਅਸਥਾਨ ਦੀ ਪ੍ਰਾਪਤੀ ਹੋਈ।

*ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ॥੬॥*

ਜਿਸਦਾ ਪ੍ਰਮਾਤਮਾ 'ਤੇ ਭਰੋਸਾ ਨਹੀਂ ਬੱਝਦਾ, ਜਿਸਦਾ ਯਕੀਨ ਨਹੀਂ ਬੱਝਦਾ ਅਤੇ ਜਿਸਦਾ ਯਕੀਨ ਥਿੜਕਦਾ ਰਹਿੰਦਾ ਹੈ, ਭਰੋਸਾ ਹਰ ਵਕਤ ਡਗਮਗਾਉਂਦਾ ਰਹਿੰਦਾ ਹੈ, ਸਾਹਿਬ ਕਹਿੰਦੇ ਹਨ ਉਹ ਜੀਅੜਾ, ਉਹ ਹਿਰਦਾ ਤਾਂ ਜੱਲ ਜਾਣਾ ਚਾਹੀਦਾ ਹੈ। ਭਾਵ ਉਥੇ ਤ੍ਰਿਸ਼ਨਾ ਦੇ ਭਾਂਬੜ ਹਰ ਵਕਤ ਬੱਲਦੇ ਰਹਿੰਦੇ ਹਨ, ਜਿੱਥੇ ਭਰੋਸਾ ਨਹੀਂ ਪੈਦਾ ਹੁੰਦਾ, ਜਿੱਥੇ ਪੂਰਨ ਸ਼ਰਧਾ ਨਹੀਂ ਪੈਦਾ ਹੁੰਦੀ।

*ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ॥*

ਉਸ ਪਰੀਪੂਰਨ ਪ੍ਰਮਾਤਮਾ ਵਿਚ ਅਨੰਤ ਗੁਣ ਹਨ। ਬੇਅੰਤ ਗੁਣਾਂ ਦਾ ਉਹ ਮਾਲਕ ਹੈ। ਸਾਹਿਬ ਕਹਿੰਦੇ ਹਨ ਕਿ ਮੈਂ ਉਸ ਤੋਂ ਸਦਕੇ ਜਾਂਦਾ ਹਾਂ, ਬਲਿਹਾਰੇ ਜਾਂਦਾ ਹਾਂ।

*ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ॥*

ਨਿਰਗੁਣਿਆਂ ਨੂੰ ਗੁਣ ਦਿੰਦਾ ਹੈ। ਉਹਨਾਂ ਦੀ ਪਾਲਣਾ ਕਰਦਾ ਹੈ। ਨਿਥਾਵਿਆਂ ਨੂੰ ਥਾਂ ਦਿੰਦਾ ਹੈ। ਇਸ ਤਰੀਕੇ ਨਾਲ ਉਹ ਸਮਰੱਥ ਹੈ।

*ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ॥*

ਅਤੀ ਸੁੰਦਰ ਜਿਸਦਾ ਨਾਮ ਹੈ ਤੇ ਹਰ ਇਕ ਨੂੰ ਉਹ ਰਿਜ਼ਕ ਦਿੰਦਾ ਹੈ-

*ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥*

(ਅੰਗ ੧੦)



ਹਰ ਇਕ ਦਾ ਉਹ ਰਾਜ਼ਕ ਹੈ। ਹਰ ਇਕ ਦਾ ਉਹ ਰਿਜ਼ਕ ਦਾ ਦਾਤਾ ਹੈ।

*ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ॥੭॥*

ਜਿਸਨੂੰ ਪੂਰੇ ਗੁਰੂ ਦੀ ਉਪਲਬਧੀ ਹੋ ਗਈ, ਪ੍ਰਾਪਤੀ ਹੋ ਗਈ, ਸਮਝ ਲਉ ਉਸ 'ਤੇ ਪੂਰੀ ਬਖ਼ਸ਼ਿਸ਼ ਹੋ ਗਈ। ਉਸਦੇ ਪੂਰੇ ਕਰਮ ਜਾਗ ਪਏ। ਉਸਦੇ ਪੂਰੇ ਪ੍ਰਾਲਬਧ ਜਾਗ ਪਏ।

*ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ॥*

ਉਸਤੋਂ ਬਿਨਾਂ ਇਕ ਘੜੀ ਵੀ ਜੀਵਣਾ ਬੜਾ ਔਖਾ ਹੈ। ਕਿਉਂਕਿ ਉਹ ਹਰ ਤਰ੍ਹਾਂ ਦੀ ਕਲਾ ਦੇ ਨਾਲ ਸੰਪੰਨ ਹੈ, ਸੰਪੂਰਨ ਹੈ ਤੇ ਵਿਆਪਕ ਹੈ।

*ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ॥*

ਹਰ ਸਵਾਸ ਤੇ ਗਿਰਾਸ ਦੇ ਵਿਚ ਉਸਦਾ ਰਟਨ ਚਲੇ ਤੇ ਹਰ ਵਕਤ ਮੇਰੀਆਂ ਅੱਖਾਂ ਉਸ ਪਰੀਪੂਰਨ ਪ੍ਰਮਾਤਮਾ ਨੂੰ ਦੇਖਣ। ਇਸ ਤਰ੍ਹਾਂ ਦੀ ਅਵਸਥਾ ਬਣੇ।

*ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ॥*

ਆਖ਼ਿਰ ਗੁਰੂ ਦੀ ਸੰਗਤ ਦੁਆਰਾ ਇਸ ਅਵਸਥਾ ਦੀ ਪ੍ਰਾਪਤੀ ਹੋਈ ਅਤੇ ਭਰਪੂਰ ਪਰੀਪੂਰਨ ਪ੍ਰਮਾਤਮਾ ਦਿਖਾਈ ਦੇਣ ਲੱਗ ਪਿਆ।

*ਜਿਨਾ ਪ੍ਰੀਤਿ ਨ ਲਗੀਆ ਭਾਈ ਨਿਤ ਨਿਤ ਮਰਦੇ ਝੂਰਿ॥੮॥*

ਜਿਨ੍ਹਾਂ ਅੰਦਰ ਇਸ ਤਰੀਕੇ ਦੀ ਪ੍ਰੀਤੀ ਨਹੀਂ ਪੈਦਾ ਹੋਈ, ਸੁਆਸ ਗਿਰਾਸ ਨਹੀਂ ਜਪਦੇ ਹਿਰਦੇ ਵਿਚ। ਪਰੀਪੂਰਨ ਪ੍ਰਮਾਤਮਾ ਦਾ ਵਾਸਾ ਨਹੀਂ ਹੋਇਆ ਤੇ ਜਿੰਨ੍ਹਾਂ ਦਾ ਵਿਸ਼ਵਾਸ ਨਹੀਂ ਬੱਝਦਾ, ਥਿੜਕੇ ਰਹਿੰਦੇ ਹਨ, ਉਹ ਹਰ ਵਕਤ ਮਰਦੇ ਰਹਿੰਦੇ ਹਨ। ਅਧਿਆਤਮਕ ਮੌਤ ਵਿਚ ਰਿੜਦੇ ਰਹਿੰਦੇ ਹਨ। ਹਰ ਵਕਤ ਚਿੰਤਾ ਤੇ ਝੋਰਿਆਂ ਵਿਚ ਸੜਦੇ ਰਹਿੰਦੇ ਹਨ।

*ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ॥*

ਇਹ ਦੁੱਖ ਰੂਪੀ ਜਿਹੜਾ ਸੰਸਾਰ ਹੈ, ਭਉਜਲ ਹੈ। ਪਰੀਪੂਰਨ ਪ੍ਰਮਾਤਮਾ ਨੇ ਆਪਣਾ ਆਂਚਲ ਦੇ ਕੇ, ਆਪਣਾ ਪਲਾ ਦੇ ਕੇ ਪਾਰ ਕਰ ਦਿੱਤਾ ਹੈ, ਤਰਾ ਦਿੱਤਾ ਹੈ।

*ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ॥*

ਕ੍ਰਿਪਾ ਦੀ ਨਦਰ ਕਰਕੇ ਉਸਨੇ ਆਪਣਾ ਪੱਖ ਪਾਲਿਆ ਹੈ, ਅੰਗ ਪਾਲਿਆ ਹੈ ਅਤੇ ਇਸ ਤਰੀਕੇ ਨਾਲ ਭਵ ਸਾਗਰ ਤੋਂ ਪਾਰ ਕਰ ਦਿੱਤਾ ਹੈ।

*ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ॥*

ਉਸਦੀ ਬਖ਼ਸ਼ਿਸ਼ ਦੁਆਰਾ ਹੁਣ ਤਨ ਮਨ ਦੇ ਵਿਚ ਸੀਤਲਤਾ ਪੈਦਾ ਹੋ ਗਈ ਹੈ ਤੇ

ਹੁਣ ਨਾਮ ਹੀ ਭੋਜਨ ਬਣ ਗਿਆ ਹੈ, ਉਸਦੀ ਯਾਦ ਹੀ ਭੋਜਨ ਬਣ ਗਿਆ ਹੈ, ਖ਼ੁਰਾਕ ਬਣ ਗਿਆ ਹੈ।

*ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥ ੯ ॥ ੧ ॥*

ਸਾਹਿਬ ਕਹਿੰਦੇ ਹਨ ਕਿ ਮੈਂ ਉਸਦੀ ਸ਼ਰਣ ਵਿਚ ਹਾਂ ਜੋ ਸਾਰੇ ਪਾਪਾਂ ਦੇ ਨਾਸ਼ ਕਰਨ ਵਾਲਾ ਹੈ। ਸਾਰੇ ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ। ਗੁਰੂ ਬਾਬਾ ਬਖ਼ਸ਼ਿਸ਼ ਕਰਨ।

ਭੁੱਲ ਚੁੱਕ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

☆☆☆

# ਮਹਿਮਾ ਨ ਜਾਨਹਿ ਬੇਦ

ਰਾਮਕਲੀ ਮਹਲਾ ੫ ॥

*ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥*
*ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥ ੧ ॥*
*ਅਪਨੀ ਗਤਿ ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥ ੧ ॥ ਰਹਾਉ ॥*
*ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥*
*ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥ ੨ ॥*
*ਅਪਨੈ ਰੰਗਿ ਕਰਤਾ ਕੇਲ ॥ ਆਪਿ ਬਿਛੋਰੈ ਆਪੇ ਮੇਲ ॥*
*ਇਕਿ ਭਰਮੇ ਇਕਿ ਭਗਤੀ ਲਾਏ ॥ ਅਪਣਾ ਕੀਆ ਆਪਿ ਜਣਾਏ ॥ ੩ ॥*
*ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥*
*ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥*
*ਨਾਨਕ ਕਾ ਪ੍ਰਭੁ ਆਪੇ ਆਪਿ ॥ ੪ ॥ ੨੫ ॥ ੩੬ ॥* Vol-6

(ਅੰਗ ੮੯੪)

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀਉ ! ਫਤਿਹ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

ਪਰੀਪੂਰਨ ਪ੍ਰਮਾਤਮਾ ਜੋ ਬੇਅੰਤ ਹੈ। ਅਨੰਤ ਉਸ ਦੇ ਸਬੰਧ ਵਿਚ ਜੋ ਕਿਆਸ ਅਰਾਈਆਂ ਹਨ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਰਾਮਕਲੀ ਰਾਗ ਦੇ ਇਸ ਸ਼ਬਦ ਵਿਚ ਵਿਸਥਾਰ ਵਰਨਣ ਕੀਤਾ ਹੈ। ਧਾਰਮਿਕ ਜਗਤ ਅਤੇ ਧਾਰਮਿਕ ਜਗਤ ਦੇ ਜੋ ਚੰਤਕ ਹਨ, ਦਾਰਸ਼ਨਿਕ ਹਨ, ਫ਼ਿਲੋਸਫ਼ਰ ਹਨ, ਉਹਨਾਂ ਨੇ ਮਨੁੱਖਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੈ। ਜੀਵਨ ਦੇ ਵਿਚ ਦੋ ਹਿੱਸੇ ਪਰੀਪੂਰਨ ਪ੍ਰਮਾਤਮਾ ਨੇ ਵੀ ਮਹਾਨ ਬਣਾਏ ਹਨ-

ਇਕ ਦਿਮਾਗ਼, ਇਕ ਹਿਰਦਾ। ਇਕ ਬੁੱਧ, ਇਕ ਦਿਲ। ਹਿਰਦੇ ਦੇ ਤਲ 'ਤੇ ਜੀਣ ਵਾਲੇ ਮਨੁੱਖ ਜਜ਼ਬਾਤੀ ਹੁੰਦੇ ਹਨ, ਭਾਵਕ ਹੁੰਦੇ ਹਨ। ਅਕਲ ਦੇ ਤੱਲ 'ਤੇ ਜੀਣ ਵਾਲੇ ਬੋਧਕ, ਜਿਨ੍ਹਾਂ ਨੂੰ ਅਸੀਂ ਬੁੱਧੀਜੀਵੀ ਕਹਿ ਦਿੰਦੇ ਹਾਂ। ਅਰਬੀ ਵਿਚ ਕਹਿ ਦਿੰਦੇ ਹਨ ਅਹਿਲੇ-ਤਮੀਜ਼, ਉਰਦੂ ਵਿਚ ਕਹਿੰਦੇ ਹਨ ਅਕਲਮੰਦ ਤੇ ਹਿੰਦੀ ਵਿਚ ਕਹਿ ਦਿੰਦੇ ਹਨ ਬੁੱਧੀ-ਜੀਵੀ। ਇਹ ਬੋਧਕ ਤੱਲ 'ਤੇ ਜਿਊਂਦੇ ਹਨ। ਕਦਮ ਬਾਅਦ ਵਿਚ ਪੁੱਟਣਗੇ, ਅਕਲ ਨੂੰ ਪਹਿਲੇ ਅੱਗੇ ਕਰਨਗੇ। ਇਹਨਾਂ ਦੇ ਹਰ ਕਰਮ ਵਿਚ ਅਕਲ ਅੱਗੇ ਚਲਦੀ ਹੈ। ਦੂਸਰੇ ਜੋ ਹਿਰਦੇ ਤੱਲ 'ਤੇ ਜਿਊਂਦੇ ਹਨ, ਇਹ ਹਰ ਥਾਂ 'ਤੇ ਆਪਣੇ ਹਿਰਦੇ ਨੂੰ ਹੀ ਅੱਗੇ ਕਰਦੇ ਹਨ। ਭਾਵਨਾ ਨੂੰ ਅੱਗੇ ਕਰਦੇ ਹਨ, ਜਜ਼ਬਿਆਂ ਨੂੰ ਅੱਗੇ ਕਰਦੇ ਹਨ। ਇਤਨੀ ਸਾਰੀ ਫਿਰ ਸੰਗਤ ਬੈਠੀ ਹੋਈ ਹੈ। ਕਿਸੇ ਹੱਦ ਤੱਕ ਜੇਕਰ ਵੰਡਣਾ ਹੋਵੇ ਤਾਂ ਇਸੇ ਢੰਗ ਨਾਲ ਵੰਡਿਆ ਜਾ ਸਕਦਾ ਹੈ। ਕੁਝ ਦਿਮਾਗ਼ੀ ਤੱਲ 'ਤੇ ਜਿਊਂਦੇ ਹਨ, ਕੁਝ ਹਿਰਦੇ ਤੱਲ 'ਤੇ ਜਿਊਂਦੇ ਹਨ। ਜੋ ਦਿਮਾਗ਼ੀ ਤੱਲ 'ਤੇ ਬਹੁਤ ਜ਼ਿਆਦਾ ਜਿਊਂਦਾ ਹੈ, ਬਹੁਤ ਅੱਗੇ ਨਿਕਲ ਜਾਂਦਾ ਹੈ। ਉਸੇ ਨੂੰ ਹੀ ਦਾਰਸ਼ਨਿਕ, ਚਿੰਤਕ, ਫ਼ਿਲਾਸਫ਼ਰ ਦੀਆਂ ਉਪਾਧੀਆਂ ਨਾਲ ਅਸੀਂ ਯਾਦ ਕਰਦੇ ਹਾਂ। ਜੋ ਹਿਰਦੇ ਤੱਲ 'ਤੇ ਬਹੁਤ ਗਹਿਰਾ ਚਲਾ ਜਾਏ, ਉਸੇ ਨੂੰ ਹੀ ਅਸੀਂ ਆਸ਼ਿਕ ਮਜ਼ਾਜ ਮਨੁੱਖ ਕਹਿ ਦੇਂਦੇ ਹਾਂ, ਪ੍ਰੇਮੀ ਕਹਿ ਦੇਂਦੇ ਹਾਂ। ਬੜਾ ਭਾਵਕ ਹੈ, ਬੜੀ ਭਾਵਕਤਾ ਹੈ।

ਵਿਦਵਾਨ ਇਸ ਢੰਗ ਨਾਲ ਵੀ ਵੰਡਦੇ ਹਨ ਕਿ ਇਸਲਾਮ ਜੋ ਦੁਨੀਆਂ ਦਾ ਇਕ ਬਹੁਤ ਵੱਡਾ ਧਰਮ ਹੈ, ਇਹ ਭਾਵਕਤਾ ਦਾ ਧਰਮ ਹੈ। ਹਿਰਦੇ ਦੇ ਤੱਲ 'ਤੇ ਖੜਾ ਹੈ ਅਤੇ ਇਸ ਦੇਸ਼ ਦੇ ਵਿਚ ਚਾਰ ਧਰਮ ਪੈਦਾ ਹੋਏ—ਸਨਾਤਨ ਮੱਤ, ਜੈਨ ਮੱਤ, ਬੋਧ ਮੱਤ, ਸਿੱਖ ਮੱਤ। ਇਥੇ ਪ੍ਰਧਾਨਤਾ ਬੁੱਧੀ ਦੀ ਹੈ, ਅਕਲ ਦੀ ਹੈ। ਇਕ ਦਫ਼ਾ ਮੈਂ ਫੇਰ ਅਰਜ਼ ਕਰਾਂ। ਜੋ ਅਕਲ ਦੀ ਬਹੁਤ ਵਰਤੋਂ ਕਰੇ ਉਹਨੂੰ ਅਰਬੀ ਵਿਚ ਕਹਿੰਦੇ ਹਨ ਅਹਿਲੇ ਤਮੀਜ਼-ਤਮੀਜ਼ ਕਹਿੰਦੇ ਹਨ ਸਮਝ ਨੂੰ, ਸੂਝ ਬੂਝ ਨੂੰ, ਅਹਿਲੇ-ਤਮੀਜ਼। ਇਹ ਸੂਝ ਬੂਝ ਰੱਖਦਾ ਹੈ, ਸਮਝ ਰੱਖਦਾ ਹੈ। ਉਰਦੂ ਵਿਚ ਅਕਲ-ਮੰਦ ਕਹਿੰਦੇ ਹਨ ਤੇ ਹਿੰਦੀ ਵਿਚ ਬੁੱਧੀ-ਜੀਵੀ। ਇਹ ਬੋਧਕ ਤਲ 'ਤੇ ਜਿਊਂਦੇ ਹਨ। ਸਾਰੀ ਤਰਕ ਇਹਨਾਂ ਤੋਂ ਜਨਮ ਲੈਂਦੀ ਹੈ। ਗਿਆਨ ਤੇ ਵਿਗਿਆਨ ਇਹਨਾਂ ਕੋਲੋਂ ਜਨਮ ਲੈਂਦਾ ਹੈ। ਸਾਰੀ ਸਾਇੰਸ, ਸਾਰੇ ਵਿਗਿਆਨ ਦੇ ਉਹ ਲੋਕ ਜਨਮ ਦਾਤਾ ਹਨ, ਜੋ ਦਿਮਾਗ਼ੀ ਤੱਲ 'ਤੇ ਜਿਊਂਦੇ ਹਨ। ਸਾਰਾ ਬ੍ਰਹਮ ਗਿਆਨ, ਸਾਰੀ ਬ੍ਰਹਮ ਦੀ ਵਿਚਾਰ ਧਾਰਾ ਜੋ ਜਗਤ ਵਿਚ ਪ੍ਰਗਟ ਹੋ ਸਕੀ, ਲਿਖਤੀ ਰੂਪ ਧਾਰਨ ਕਰ ਸਕੀ, ਇਹ ਉਹਨਾਂ ਰਾਹੀਂ ਆਈ।

ਹੁਣ ਮੈਂ ਅਰਜ਼ ਕਰਾਂ, ਜੋ ਅਕਲ ਦੀ ਦੁਨੀਆਂ ਵਿਚ ਬਹੁਤ ਗਹਿਰਾ ਚਲਾ ਗਿਆ, ਇਹਨਾਂ ਦੀ ਤਰਕ ਤਿੰਨ ਅਵਸਥਾਵਾਂ ਨੂੰ ਜਨਮ ਦੇਵੇਗੀ। ਜਾਂ ਤਾਂ ਬ੍ਰਹਮ ਗਿਆਨੀ ਹੋਣਗੇ ਜਾਂ ਚੋਟੀ ਦੇ ਸਾਇੰਟਿਸਟ ਹੋਣਗੇ। ਜਾਂ ਫਿਰ ਤਰਕ ਕਰਦਿਆਂ ਕਰਦਿਆਂ ਨਾਸਤਿਕ ਹੋ ਜਾਣਗੇ। ਮੂਰਖ ਬੰਦਾ ਨਾਸਤਿਕ ਨਹੀਂ ਹੁੰਦਾ। ਮੂੜ ਮਨੁੱਖ ਨਾਸਤਿਕ ਨਹੀਂ ਹੁੰਦਾ। ਦੁਨੀਆਂ



ਦੇ ਵਿਚ ਮਹਾਨ ਤਾਰਕਿਕ ਦਿਮਾਗ਼ੀ ਤੱਲ 'ਤੇ ਜਿਊਣ ਵਾਲੇ ਮਨੁੱਖ ਨਾਸਤਿਕ ਹੋਏ ਹਨ। ਤੁਸੀਂ ਕਾਰਲ ਮਾਰਕਸ ਨੂੰ, ਜਿਸ ਨੇ ਕਮਿਊਨਿਸਟ ਵਿਚਾਰਧਾਰਾ ਨੂੰ ਜਨਮ ਦਿੱਤਾ, ਮੂਰਖ ਤਾਂ ਨਹੀਂ ਕਹੋਗੇ। ਬਹੁਤ ਸਿਆਣਾ ਬੰਦਾ ਸੀ। ਹਰ ਵਕਤ ਅਕਲ ਨੂੰ ਅੱਗੇ ਕਰਨ ਵਾਲਾ, ਸੰਸਾਰ ਬਾਰੇ, ਸਮਾਜ ਬਾਰੇ, ਪਦਾਰਥ ਬਾਰੇ ਸੋਚਣ ਵਾਲਾ, ਬੋਧਿਕ ਤੱਲ 'ਤੇ ਜਿਊਣ ਵਾਲਾ ਬੰਦਾ ਸੀ। ਨਿਤਿਸ਼, ਫਰਾਇਡ ਤਾਂ ਸਭ ਅਕਲਮੰਦ ਬੰਦੇ ਹਨ, ਪਰ ਨਾਸਤਿਕ ਸਨ। ਸਾਡੇ ਦੇਸ਼ ਵਿਚ ਹੋਏ ਹਨ ਬੰਗਾਲ ਦੇ ਕੇਸਵੋ ਚੰਦਰ। ਬਹੁਤ ਸਾਰੀਆਂ ਕਿਤਾਬਾਂ ਦੇ ਲਿਖਾਰੀ। ਬੜਾ ਦਾਰਸ਼ਨਿਕ, ਪਰ ਨਾਸਤਿਕ ਸੀ। ਅਕਲ ਦੇ ਤੱਲ 'ਤੇ ਜਿਊਣ ਵਾਲਾ ਮਨੁੱਖ, ਜੋ ਬਹੁਤ ਜ਼ਿਆਦਾ ਜਿਊਂਦਾ ਹੈ ਅਤੇ ਹਰ ਵਕਤ ਅਕਲ ਦੇ ਤੱਲ 'ਤੇ ਜਿਊਂਦਾ ਹੈ, ਉਹ ਕਿਸੇ ਵਕਤ ਵੀ ਆਪਣੇ ਆਪ ਨੂੰ ਅਕਲ ਤੋਂ ਖ਼ਾਲੀ ਨਹੀਂ ਰਹਿਣ ਦੇਂਦਾ। ਅਕਲ ਹਰ ਵਕਤ ਉਸ ਦੀ ਰਹਿਬਰੀ ਕਰਦੀ ਹੈ। ਬੁੱਧੀ ਹਰ ਵਕਤ ਉਸ ਦਾ ਮਾਰਗ ਦਰਸ਼ਨ ਕਰਦੀ ਹੈ। ਤਾਂ ਐਸਾ ਮਨੁੱਖ ਬ੍ਰਹਮ ਗਿਆਨੀ ਹੋ ਜਾਏਗਾ। ਜਾਂ ਚੋਟੀ ਦਾ ਸਾਇੰਸਇਸਟ ਹੋ ਜਾਏਗਾ ਜਾਂ ਚੋਟੀ ਦਾ ਨਾਸਤਿਕ ਹੋ ਜਾਏਗਾ। ਮਾਮੂਲੀ ਨਾਸਤਿਕ ਨਹੀਂ, ਚੋਟੀ ਦਾ ਨਾਸਤਿਕ। ਕੁਝ ਵੀ ਦਲੀਲ, ਅਪੀਲ, ਵਿਚਾਰਧਾਰਾ, ਉਸ ਦੇ ਅੰਦਰ ਆਸਤਿਕਤਾ ਪੈਦਾ ਨਹੀਂ ਕਰ ਸਕੇਗੀ। ਕਿਉਂਕਿ ਉਹਨੂੰ ਅਕਲ ਦੇ ਦਾਇਰੇ ਤੋਂ ਸਭ ਕੁਝ ਥੱਲੇ ਦਿਖਾਈ ਦੇਂਦਾ ਹੈ। ਭਾਵਿਕ ਹਨ।

ਇਹਨਾਂ ਦੀਆਂ ਦਿਸ਼ਾਵਾਂ ਵੀ ਤਿੰਨ ਹੋ ਸਕਦੀਆਂ ਹਨ। ਜੋ ਹਰ ਵਕਤ ਹਿਰਦੇ ਦੇ ਤੱਲ 'ਤੇ ਜਿਊਂਦਾ ਹੈ, ਕਦੀ ਹਿਰਦੇ ਨੂੰ ਖ਼ਾਲੀ ਨਹੀਂ ਰਹਿਣ ਦੇਂਦਾ, ਹਰ ਵਕਤ ਜਜ਼ਬਿਆਂ ਦੇ ਵਿਚ, ਹਰ ਵਕਤ ਭਾਵਨਾਵਾਂ ਦੇ ਵਿਚ, ਹਰ ਵਕਤ ਭਾਵਿਕਤਾ ਦੇ ਵਿਚ ਰਹਿੰਦੇ ਹਨ। ਹੁਣ ਮੈਂ ਅਰਜ਼ ਕਰਾਂ, ਜਾਂ ਤਾਂ ਇਹ ਭਗਤ ਹੋ ਜਾਏਗਾ, ਪੂਰਨ ਭਗਤ ਹੋ ਜਾਏਗਾ। ਜਾਂ ਫਿਰ ਪੱਕਾ ਇਸ਼ਕ ਮਜ਼ਾਜੀ ਹੋ ਜਾਏਗਾ। ਜੈਸੇ ਮਜਨੂੰ, ਜੈਸੇ ਫ਼ਰਿਹਾਦ, ਜੈਸੇ ਮਹੀਂਵਾਲ, ਇਹ ਜਜ਼ਬਾਤੀ ਮਨੁੱਖ ਸਨ। ਭਾਵਿਕ ਮਨੁੱਖ ਸਨ। ਬੜੀ ਭਾਵਿਕਤਾ ਦੇ ਵਿਚ ਜਿਊਣ ਵਾਲੇ ਸਨ। ਇਤਨਾ ਭਾਵਿਕ ਮਨੁੱਖ ਹੀ ਆਪਣੀ ਲੱਤ ਦਾ ਮਾਸ ਕੱਟਕੇ ਅਤੇ ਉਸਨੂੰ ਭੁੰਨ ਕੇ ਆਪਣੀ ਪ੍ਰੇਮਕਾ ਨੂੰ ਪੇਸ਼ ਕਰ ਸਕਦਾ ਹੈ। ਏਨਾ ਕੁ ਭਾਵਿਕ ਹੋਵੇ। ਤਾਂ ਮਹੀਂਵਾਲ ਬਹੁਤ ਭਾਵਿਕ ਹੈ। ਮਜਨੂੰ ਭਾਵਿਕ ਹੈ। ਆਪਣਾ ਖ਼ੂਨ ਕੱਢ ਕੇ ਪਿਆਲਾ ਭਰ ਕੇ ਦੇਂਦਾ ਹੈ। ਜਦ ਕਿਸੇ ਨੇ ਕਿਹਾ ਲੈਲਾ ਨੇ ਖ਼ੂਨ ਮੰਗਿਆ ਹੈ ਤਾਂ ਕਹਿੰਦਾ ਹੈ ਲਉ। ਇਹ ਭਾਵਿਕ ਮਨੁੱਖ ਹਨ। ਜਾਂ ਤੇ ਇਹ ਭਗਤ ਹੋ ਜਾਣਗੇ, ਜਾਂ ਇਸ਼ਕ ਮਜ਼ਾਜੀ ਹੋ ਜਾਣਗੇ, ਜਾਂ ਪਾਗ਼ਲ ਹੋ ਜਾਣਗੇ। ਪੱਕੇ ਪਾਗ਼ਲ, ਮਾਮੂਲੀ ਪਾਗ਼ਲ ਨਹੀਂ। ਉਹੀ ਪਾਗ਼ਲ ਹੁੰਦੇ ਹਨ ਜੋ ਬਹੁਤ ਭਾਵਿਕ ਹੁੰਦੇ ਹਨ, ਬਹੁਤ ਜਜ਼ਬਾਤੀ ਹੁੰਦੇ ਹਨ।

ਉਹੀ ਭਗਤ ਹੁੰਦੇ ਹਨ ਜੋ ਬਹੁਤ ਭਾਵਿਕ ਹੁੰਦੇ ਹਨ। ਦੁਨੀਆਂ ਦੀ ਕੋਈ ਘਟਨਾ ਉਹਨਾਂ ਦੀ ਸ਼ਰਧਾ ਨੂੰ, ਉਹਨਾਂ ਦੇ ਵਿਸ਼ਵਾਸ ਨੂੰ ਤੋੜ ਨਹੀਂ ਸਕਦੀ। ਭਗਤ ਹੋ ਜਾਂਦੇ ਹਨ ਅਤੇ ਇਹੋ ਹੀ ਇਸ਼ਕ ਮਜ਼ਾਜੀ ਵਿਚ ਵੀ ਅੱਗੇ ਹੋ ਜਾਂਦੇ ਹਨ। ਇਸ ਤਰ੍ਹਾਂ ਦੇ ਬੰਦਿਆਂ ਨੂੰ

ਕਹਿਣਾ ਪੈਂਦਾ ਹੈ ਕਿ ਇਹ ਤਾਂ ਮਜਨੂੰ ਹੈ। ਹਰ ਭਾਵਿਕ ਨੂੰ ਲੋਕੀਂ ਮਜਨੂੰ ਕਹਿ ਦੇਂਦੇ ਹਨ। ਇਹ ਤਾਂ ਮਜਨੂੰ ਹੈ। ਇਸ ਦੇ ਵਾਸਤੇ ਲੈਲਾ ਤੋਂ ਬਿਨਾਂ ਜਗਤ ਵਿਚ ਕੁਝ ਵੀ ਨਹੀਂ ਹੈ। ਇਤਨਾ ਭਾਵਿਕ, ਇਤਨਾ ਜਜ਼ਬਾਤੀ। ਜਾਂ ਤਾਂ ਇਹ ਸੰਸਾਰ ਦੇ ਰੰਗ ਵਿਚ ਇਤਨੇ ਰੰਗ ਜਾਣਗੇ ਕਿ ਮਜਨੂੰ ਹੋ ਜਾਣਗੇ, ਜਾਂ ਤਾਂ ਨਿਰੰਕਾਰ ਦੇ ਰੰਗ ਵਿਚ ਇਤਨੇ ਰੰਗ ਜਾਣਗੇ ਕਿ ਭਗਤ ਹੋ ਜਾਣਗੇ। ਜਾਂ ਬਿਲਕੁਲ ਪਾਗ਼ਲ ਹੋ ਜਾਣਗੇ। ਲਗ ਪਗ 90 ਫ਼ੀਸਦੀ ਪਾਗ਼ਲ ਭਾਵਿਕ ਹਨ। ਇੱਹ ਭਾਵਿਕ ਕਰੋਧੀ ਹੋ ਜਾਂਦੇ ਹਨ ਅਤੇ ਕਰੋਧ ਇਹਨਾਂ ਨੂੰ ਪਾਗ਼ਲ ਕਰ ਦੇਂਦਾ ਹੈ। ਇਹ ਭਾਵਿਕ ਭਾਵਨਾ ਵਿਚ ਏਨੇ ਗ੍ਰਸਤ ਹੋ ਜਾਂਦੇ ਹਨ ਕਿ ਭਗਤ ਹੋ ਜਾਂਦੇ ਹਨ। ਇਹ ਭਾਵਿਕ ਆਪਣੇ ਜਜ਼ਬਿਆਂ ਨੂੰ ਸੰਸਾਰ ਵਿਚ ਇਤਨਾ ਖਿਲਾਰ ਦੇਂਦੇ ਹਨ ਕਿ ਮਜ਼ਨੂੰ ਹੋ ਜਾਂਦੇ ਹਨ, ਮਹੀਂਵਾਲ ਹੋ ਜਾਂਦੇ ਹਨ, ਫ਼ਰਿਹਾਦ ਹੋ ਜਾਂਦੇ ਹਨ, ਇਹ ਪੁੰਨੂੰ ਹੋ ਜਾਂਦੇ ਹਨ।

ਦੂਸਰੇ ਪਾਸੇ ਜੋ ਅਕਲ ਦੇ ਤੱਲ 'ਤੇ ਜਿਊਂਦੇ ਹਨ, ਅਕਲ ਦਾ ਸਾਥ ਬਿਲਕੁਲ ਨਹੀਂ ਛੱਡਦੇ। ਹਰ ਵਕਤ ਅਕਲ ਨੂੰ ਰਹਿਬਰ ਬਣਾਉਂਦੇ ਹਨ। ਇਸ ਦੇ ਵਿਚ ਆ ਜਾਣਗੇ ਰਿਸ਼ੀ ਮੁਨੀ, ਬ੍ਰਹਮ ਗਿਆਨੀ। ਇਹ ਭਾਵਿਕ ਲੋਕ ਨਹੀਂ ਹਨ। ਜੇਕਰ ਭਾਵਿਕ ਹੁੰਦੇ ਤਾਂ ਲਗ ਪਗ ਕਿਸੇ ਸ਼ਾਸਤਰ ਦੇ ਜਨਮ ਦਾਤਾ ਇਹ ਨਹੀਂ ਹੋ ਸਕਦੇ ਸਨ, ਕਿਉਂਕਿ ਤਾਰਕਿਕ ਹਨ, ਵਿਚਾਰਿਕ ਹਨ, ਅਕਲ ਦੇ ਤੱਲ 'ਤੇ ਜਿਊਣ ਵਾਲੇ ਹਨ। ਜੇਕਰ ਇਕ ਅਕਲਮੰਦ ਦੀ ਗੱਲ ਉਹਨਾਂ ਨੂੰ ਠੀਕ ਨਹੀਂ ਜਾਪੀ ਜਾਂ ਉਸ ਦੀ ਅਕਲ ਕਿਸੇ ਹੋਰ ਦਿਸ਼ਾ ਵਿਚ ਗਮਨ ਕਰ ਗਈ ਹੈ ਤਾਂ ਉਸ ਨਾਲ ਸਹਿਮਤ ਨਹੀਂ ਹੋਏਗਾ। ਅਕਲਮੰਦ ਮਨੁੱਖ ਦੀ ਪਹਿਚਾਣ ਹੈ। ਕੋਈ ਅਕਲਮੰਦ ਉਸ ਨਾਲ ਸਹਿਮਤ ਨਹੀਂ ਹੋਏਗਾ, ਨਰਾਜ਼ ਨਹੀਂ ਹੋਏਗਾ। ਕਿਉਂਕਿ ਉਸ ਨੂੰ ਇਤਨੀ ਸਮਝ ਆ ਜਾਂਦੀ ਹੈ ਕਿ ਹਰ ਵਕਤ ਇਹ ਅਕਲ ਨੂੰ ਵਰਤਦਾ ਹੈ। ਉਹ ਵੀ ਵੇਖਦਾ ਹੈ ਦੂਜਾ ਵੀ ਅਕਲਮੰਦ ਹੈ। ਹੋ ਸਕਦਾ ਹੈ ਉਹ ਅੱਗੇ ਚਲਾ ਗਿਆ ਹੋਵੇ ਅਤੇ ਜਿਸ ਦਿਸ਼ਾ ਵਿਚ ਉਹ ਅੱਗੇ ਗਿਆ ਹੋਵੇ, ਉਸ ਦਿਸ਼ਾ ਵਿਚ ਮੈਂ ਇਤਨਾ ਗਮਨ ਨਾ ਕੀਤਾ ਹੋਵੇ। ਅਕਲਮੰਦ ਮਨੁੱਖ ਇਕ ਦੂਜੇ ਦਾ ਸਤਿਕਾਰ ਕਰਨਗੇ।

ਮੈਂ ਅਰਜ਼ ਕਰਾਂ, ਸ਼ਾਸਤਰ ਛੇ ਹਨ ਤੇ ਛੇ ਸ਼ਾਸਤਰਾਂ ਦੇ ਵਿਚਾਰ ਤਾਂ ਆਪਸ ਵਿਚ ਨਹੀਂ ਮਿਲਦੇ, ਪਰ ਇਹ ਛੇ ਦੇ ਛੇ ਇਕ ਦੂਜੇ ਦਾ ਤ੍ਰਿਸਕਾਰ ਨਹੀਂ ਕਰਦੇ, ਨਿਰਾਦਰੀ ਨਹੀਂ ਕਰਦੇ। ਨਿਆਇ ਦੇ ਕਰਤਾ ਹਨ। ਗੌਤਮ ਇਸ ਨਾਲ ਸਹਿਮਤ ਨਹੀਂ ਹੈ। ਵੇਦ ਅਚਾਰੀਆ, ਵੇਦ ਸ਼ਾਸਤਰ ਦੇ ਕਰਤਾ ਵਿਆਸ। ਵਿਆਸ ਦੇ ਨਾਲ ਉਹਨਾਂ ਦਾ ਆਪਣਾ ਸ਼ਾਗਿਰਦ ਜੋ ਉਹਨਾਂ ਦਾ ਚੇਲਾ ਸੀ, ਉਹਨਾਂ ਕੋਲ ਹੀ ਪੜ੍ਹਿਆ, ਪਰ ਬਾਅਦ ਵਿਚ ਉਹ ਆਪਣੇ ਵਿਦਿਆ ਗੁਰੂ ਨਾਲ ਵੀ ਸਹਿਮਤ ਨਹੀਂ ਹੋਇਆ। ਉਸ ਨੇ ਗ੍ਰੰਥ ਰਚਿਆ। ਮੀਮਾਂਸਾ ਜੈਮਨੀ ਦਾ ਗ੍ਰੰਥ ਹੈ, ਸ਼ਾਸਤਰ ਹੈ। ਮੀਮਾਂਸਾ ਜੈਮਨੀ ਆਪਣੇ ਵਿਦਿਆ ਗੁਰੂ ਨਾਲ ਸਹਿਮਤ ਨਹੀਂ ਹੈ। ਵਿਆਸ ਆਪਣੇ ਚੇਲੇ ਨਾਲ ਸਹਿਮਤ ਨਹੀਂ। ਚੇਲਾ ਆਪਣੇ ਗੁਰੂ ਨਾਲ ਸਹਿਮਤ ਨਹੀਂ।



ਯੋਗ ਸ਼ਾਸਤਰ ਦੇ ਕਰਤਾ ਪਤੰਜਲੀ ਉਹਦੀ ਆਪਣੀ ਦੁਨੀਆਂ ਹੈ। ਕਪਲ ਆਪਣੀ ਥਾਂ 'ਤੇ ਖੜਾ ਹੈ ਅਤੇ ਇਹ ਆਪਣੀ ਦੁਨੀਆਂ ਦਾ ਮਾਲਕ ਹੈ। ਮਜਾਲ ਹੈ ਇਹਨਾਂ ਛੇ ਰਿਸ਼ੀਆਂ ਨੇ ਇਕ ਦੂਜੇ ਨਾਲ ਕੋਈ ਕੁਤਰਕ ਕੀਤਾ ਹੋਵੇ। ਇਕ ਦੂਜੇ ਦੀ ਨਿਰਾਦਰੀ ਕੀਤੀ ਹੋਵੇ। ਪਰ ਇਕ ਦੂਜੇ ਨਾਲ ਸਹਿਮਤ ਨਹੀਂ ਹਨ। ਇਕ ਦੂਜੇ ਦੀ ਵਿਚਾਰਧਾਰਾ ਨਾਲ ਸਹਿਮਤ ਨਹੀਂ ਹਨ। ਸਾਹਿਬ ਗੁਰੂ ਨਾਨਕ ਦੇਵ ਜੀ ਇਸ ਦਾ ਜ਼ਿਕਰ ਕਰਦੇ ਹਨ-

*ਛਿਅ ਘਰ ਛਿਅ ਗੁਰ ਛਿਅ ਉਪਦੇਸ॥*

(ਅੰਗ ੧੨)

ਸ਼ਾਸਤਰ ਕੋਈ ਇਕ ਥੋੜੀ ਹੈ, ਛੇ ਹਨ। ਇਹਨਾਂ ਦੇ ਲਿਖਾਰੀ ਕੋਈ ਇਕ ਥੋੜਾ ਹੈ, ਛੇ ਹਨ ਅਤੇ ਫੇਰ ਉਹਨਾਂ ਦਾ ਖ਼ਿਆਲ ਕੋਈ ਇਕ ਥੋੜ੍ਹੀ ਹੈ, ਛੇ ਖ਼ਿਆਲ ਹਨ। ਉਪਦੇਸ਼ ਇਹਨਾਂ ਦਾ ਛੇ ਤਰ੍ਹਾਂ ਦਾ-

*ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥*

ਪਰ ਇਹਨਾਂ ਛੇ ਗੁਰੂਆਂ ਦਾ ਆਦਿ ਗੁਰੂ ਇਕ ਪ੍ਰਮਾਤਮਾ ਹੈ। ਕਿਉਂਕਿ ਸਭ ਕੁਝ ਉਸ ਤੋਂ ਹੀ ਆਉਂਦਾ ਹੈ। ਜੇਕਰ ਕਹਿ ਦੇਈਏ ਕਿ ਸਾਰੀਆਂ ਕਿਰਨਾਂ ਸੂਰਜ ਤੋਂ ਹੀ ਆਉਂਦੀਆਂ ਹਨ, ਹੋਰ ਕਿਧਰੋਂ ਨਹੀਂ ਤਾਂ ਸਾਰਾ ਗਿਆਨ ਪ੍ਰਮਾਤਮਾ ਤੋਂ ਆਉਂਦਾ ਹੈ ਹੋਰ ਕਿਸੇ ਪਾਸੋਂ ਨਹੀਂ। ਤੇ ਜਦ ਸਾਰਾ ਗਿਆਨ ਪ੍ਰਮਾਤਮਾ ਤੋਂ ਆਉਂਦਾ ਹੈ ਤਾਂ ਆਦਿ ਗੁਰੂ ਪ੍ਰਮਾਤਮਾ ਹੀ ਹੈ।

*ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥*

(ਚੌਪਈ ਸਾਹਿਬ)

ਪਰ ਕਿਉਂਕਿ ਕਿਰਨਾਂ ਅਨੇਕ ਹਨ। ਗਿਆਨ ਦੀਆਂ ਅਨੇਕਾਂ ਧਾਰਾਵਾਂ ਹਨ। ਇਕ ਕਿਰਨ ਫੁੱਟੀ ਹੈ ਵਿਆਸ ਦੇ ਰਾਹੀਂ। ਇਕ ਕਿਰਨ ਫੁੱਟੀ ਹੈ ਜੈਮਨੀ ਦੇ ਰਾਹੀਂ। ਇਕ ਅੱਧ ਕਿਰਨ ਦਾ ਚਾਨਣਾ ਰੱਖਿਆ ਪਤੰਜਲੀ ਨੇ। ਇਕ ਦਾ ਚਾਨਣਾ ਰੱਖਿਆ ਕਨਾਦ ਨੇ। ਇਕ ਦੀ ਛਾਪ ਦੇ ਦਿੱਤੀ ਨਿਆਇ ਸ਼ਾਸਤਰ ਦੇ ਗੌਤਮ ਨੇ। ਮੈਂ ਅਰਜ਼ ਕਰਾਂ, ਜਦ ਅਕਲ ਸਹੀ ਦਿਸ਼ਾ ਵਿਚ ਗਮਨ ਕਰੇ ਤਾਂ ਚਲਦਿਆਂ ਚਲਦਿਆਂ ਪਹੁੰਚਦੀ ਹੈ ਗਿਆਨ ਤੱਕ ਪਰ ਐਸੇ ਗਿਆਨ ਤੱਕ ਪਹੁੰਚਦੀ ਹੈ ਜਿਹੜਾ ਕਹਿ ਦੇਂਦਾ ਹੈ ਮੈਂ ਕੁਝ ਨਹੀਂ ਜਾਣਦਾ।

ਇਹਦਾ ਮਨੋਵਿਗਿਆਨਕ ਨੁਕਤਾ ਇਹ ਵੀ ਮੈਂ ਤੁਹਾਡੇ ਸਾਹਮਣੇ ਬਿਆਨ ਕਰ ਦੇਵਾਂ। ਧਨ ਪ੍ਰਾਪਤ ਕਰਕੇ ਪਤਾ ਚੱਲਦਾ ਹੈ ਕੁਝ ਵੀ ਨਹੀਂ ਮਿਲਿਆ। ਨਿਰਧਨ ਨੂੰ ਇਹ ਨਹੀਂ ਪਤਾ ਚੱਲਦਾ। ਇਕ ਗ਼ਰੀਬ ਮਨੁੱਖ ਨੂੰ ਨਹੀਂ ਪਤਾ ਚਲਦਾ। ਸਭ ਕੁਝ ਮਿਲ ਕੇ ਪਤਾ ਚੱਲਦਾ ਹੈ ਕੁਝ ਵੀ ਨਹੀਂ ਪਤਾ ਚੱਲਿਆ। ਕੁਝ ਵੀ ਨਹੀਂ ਮਿਲਿਆ। ਇਹ ਜੋ ਨੁਕਤਾ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ, ਬਿਲਕੁਲ ਸਹੀ ਹੈ। ਜਿਤਨੇ ਚਿਰ ਤੱਕ ਕੁਝ ਮਿਲਿਆ ਨਹੀਂ, ਹਰ ਚੀਜ਼ ਪ੍ਰਭਾਵਿਤ ਕਰੇਗੀ। ਸਭ ਕੁਝ ਮਿਲ ਕੇ ਪਤਾ ਚੱਲਦਾ ਹੈ ਕੁਝ ਵੀ ਨਹੀਂ ਮਿਲਿਆ। ਐਸਾ

ਮਨੁੱਖ ਸਹੀ ਅਰਥਾਂ ਵਿਚ ਧਨਵਾਨ ਹੈ। ਕਿਉਂਕਿ ਧਨ ਮਿਲ ਕੇ ਪਤਾ ਚੱਲਿਆ ਕੁਝ ਵੀ ਨਹੀਂ ਮਿਲਿਆ। ਤਾਂ ਉਸ ਸਮੇਂ ਮੁਫ਼ਲਿਸ ਹੈ। ਉਹਨੂੰ ਗ਼ਰੀਬ ਤੇ ਭਿਖਾਰੀ ਜਾਣੋ। ਰਹਿਣ ਨੂੰ ਚੰਗਾ ਮਕਾਨ ਵੀ ਹੈ। ਗੁਜ਼ਾਰੇ ਲਈ ਚੋਖਾ ਧਨ ਵੀ ਹੈ। ਪਹਿਨਣ ਨੂੰ ਚੰਗੇ ਕਪੜੇ ਵੀ ਹਨ। ਖਾਣ ਨੂੰ ਚੰਗਾ ਭੋਜਨ ਵੀ ਹੈ, ਫਿਰ ਵੀ ਅੰਦਰ ਬੜਾ ਪਰਬਲ ਤ੍ਰਿਸ਼ਨਾ ਤੇ ਲੋਭ ਹੈ। ਬਸ ਇਹੀ ਭਿਖਾਰੀ ਹੈ। ਇਹ ਹੀ ਭੁੱਖਾ ਹੈ। ਇਹ ਪਤਾ ਨਹੀਂ ਕਿਤਨੇ ਜਨਮਾਂ ਦਾ ਭਿਖਾਰੀ ਹੋਵੇਗਾ। ਅਜੇ ਭਿਖਾਰੀ ਪੁਣਾ ਇਸਦਾ ਮਿਟਿਆ ਨਹੀਂ। ਸਭ ਕੁਝ ਮਿਲ ਕੇ ਪਤਾ ਚੱਲਦਾ ਹੈ ਕੁਝ ਵੀ ਨਹੀਂ ਮਿਲਿਆ ਅਤੇ ਬਹੁਤ ਕੁਝ ਜਾਣ ਕੇ ਪਤਾ ਚੱਲਦਾ ਹੈ, ਗਿਆਨ ਹਾਸਲ ਕਰਕੇ ਪਤਾ ਚੱਲਦਾ ਹੈ ਕਿ ਅਗਿਆਨ ਤਾਂ ਕਾਇਮ ਹੈ, ਕੁਝ ਵੀ ਨਹੀਂ ਪਤਾ। ਮੈਂ ਕੁਝ ਵੀ ਨਹੀਂ ਜਾਣਦਾ। ਇਸ ਨੂੰ ਗੁਰੂ ਨਾਨਕ ਨੇ ਇੰਝ ਬਿਆਨ ਕੀਤਾ ਹੈ ਕਿ ਮੂਰਖ ਹੀ ਸਮਝ ਲਉ ਉਸ ਨੂੰ ਜੋ ਕਹਿ ਦੇਵੇ ਮੈਂ ਸਭ ਕੁਝ ਜਾਣ ਲਿਆ। ਜਿਤਨਾ ਮਨੁੱਖ ਗਿਆਨੀ ਹੁੰਦਾ ਹੈ ਉਤਨਾ ਉਸ ਨੂੰ ਗਿਆਨ ਦਾ ਪਤਾ ਚੱਲਦਾ ਹੈ, ਇਤਨੀ ਗੱਲ ਤੁਹਾਨੂੰ ਦੱਸ ਦੇਵਾਂ।

ਇਕ ਬੁਨਿਆਦੀ ਨੁਕਤਾ ਤੁਹਾਡੇ ਸਾਹਮਣੇ ਰੱਖਾਂ। ਕੋਈ ਮਨੁੱਖ ਕਿਤਨਾ ਅਗਿਆਨੀ ਹੈ। ਭਾਵੇਂ ਉਹ ਜਗਤ ਦੇ ਤੱਲ 'ਤੇ ਨਾ ਹੋਵੇ। ਉਹ ਆਪਣੇ ਤੱਲ 'ਤੇ ਸਮਝਦਾ ਹੈ, ਉਤਨਾ ਹੀ ਅਗਿਆਨੀ ਹੈ, ਕਿਉਂਕਿ ਉਸਦਾ ਜਿਤਨਾ ਗਿਆਨ ਵੱਧਦਾ ਹੈ, ਉਸ ਗਿਆਨ ਨਾਲ ਸਮਝ ਆਉਂਦੀ ਹੈ। ਚਲੋ ਇਕ ਬੂੰਦ ਮੈਨੂੰ ਪਾਣੀ ਦੀ ਮਿਲੀ ਸਾਗਰ ਵਿਚੋਂ ਤਾਂ ਕੀ ਮਿਲਿਆ। ਚਲੋ ਦੋ ਬੂੰਦ ਮਿਲ ਗਈ, ਤਿੰਨ ਬੂੰਦ ਮਿਲ ਗਈ, ਬਾਕੀ ਤਾਂ ਨਹੀਂ ਮਿਲਿਆ ਤੇ ਮੇਰੇ ਕੋਲ ਇਤਨਾ ਭਾਂਡਾ ਵੀ ਕੋਈ ਨਹੀਂ ਕਿ ਸਾਰਾ ਸਮੁੰਦਰ ਵਿਚ ਆ ਜਾਏ। ਛੋਟੀ ਜਿਹੀ ਕੌਲੀ ਤੇ ਚਮਚ ਤੋਂ ਗਿਆਨੀ ਨੂੰ ਅਗਿਆਨ ਦਾ ਪਤਾ ਹੁੰਦਾ ਹੈ। ਮੂਰਖ ਸਭ ਕੁਝ ਜਾਣਦਾ ਹੈ।

ਇਕ ਗਾਥਾ ਮੈਨੂੰ ਬਹੁਤ ਪਿਆਰੀ ਲੱਗਦੀ ਹੈ ਇਸ ਸਬੰਧ ਵਿਚ, ਮੈਂ ਅਕਸਰ ਬਿਆਨ ਕਰਦਾ ਹੁੰਦਾ ਹਾਂ। ਸੁਕਰਾਤ ਬੱਚਿਆਂ ਨਾਲ ਖੇਡਦਿਆਂ ਹੋਇਆਂ ਛੋਟੀ ਉਮਰ ਵਿਚ ਅਕਸਰ ਬੱਚਿਆਂ ਤੇ ਆਪਣਾ ਰੋਅਬ ਪਾਉਣ ਵਾਸਤੇ ਕਹਿੰਦਾ ਸੀ ਕਿ ਮੈਂ ਸਭ ਕੁਝ ਜਾਣਦਾ ਹਾਂ। ਤੁਸੀਂ ਕੁਝ ਵੀ ਪੁਛੋ ਮੈਂ ਦਸਾਂਗਾ। ਮੈਂ ਪੂਰਨ ਗਿਆਨੀ ਹਾਂ। ਮੈਨੂੰ ਸਭ ਕੁਝ ਆਉਂਦਾ ਹੈ। ਇਹ ਸੁਕਰਾਤ ਆਪਣੀ ਆਪ ਬੀਤੀ ਲਿਖਦਾ ਹੈ। ਉਹ ਕਹਿੰਦਾ ਹੈ ਜਦ ਮੈਂ ਜਵਾਨ ਹੋਇਆ ਤੇ ਜਵਾਨਾਂ ਦੀ ਮਹਿਫ਼ਲ ਵਿਚ ਬੈਠ ਕੇ ਮੈਂ ਇਹ ਕਹਿਣਾ ਸ਼ੁਰੂ ਕੀਤਾ ਕਿ ਕੁਝ ਐਸਾ ਵੀ ਹੈ ਜੋ ਮੈਂ ਨਹੀਂ ਜਾਣਦਾ। ਸਾਰੇ ਸਵਾਲਾਂ ਦਾ ਜਵਾਬ ਮੈਂ ਨਹੀਂ ਦੇਵਾਂਗਾ ਕਿਉਂਕਿ ਮੈਂ ਸਭ ਕੁਝ ਨਹੀਂ ਜਾਣਦਾ। ਪਰ ਫਿਰ ਵੀ ਜਾਣਕਾਰੀ ਦਾ ਦਾਅਵਾ ਹੈ ਕਿ ਮੈਂ ਸਭ ਕੁਝ ਜਾਣਦਾ ਹਾਂ। ਜਵਾਨਾਂ ਦੀ ਮਹਿਫ਼ਲ ਵਿਚ ਬੈਠ ਕੇ ਮੈਂ ਇਹ ਕਹਿਣਾ ਸ਼ੁਰੂ ਕੀਤਾ ਕਿ ਕੁਝ ਐਸਾ ਵੀ ਹੈ ਜੋ ਮੈਂ ਨਹੀਂ ਜਾਣਦਾ। ਜੇਕਰ ਉਸ ਸਬੰਧ ਵਿਚ ਤੁਸੀਂ ਸਵਾਲ ਕੀਤਾ ਤਾਂ ਮੈਂ ਜਵਾਬ ਨਹੀਂ ਦੇਵਾਂਗਾ। ਫਿਰ ਸੁਕਰਾਤ ਕਹਿੰਦਾ ਹੈ ਕਿ ਮੈਂ ਬੁੱਢਾ ਹੋ ਗਿਆ ਹਾਂ ਅਤੇ ਮੈਂ ਐਲਾਨੀਆ ਕਹਿੰਦਾ ਹਾਂ ਕਿ ਮੈਂ ਕੁਝ ਵੀ ਨਹੀਂ ਜਾਣਦਾ ਅਤੇ ਮੈਂ ਕਿਸੇ ਵੀ ਸਵਾਲ ਦਾ ਜਵਾਬ ਨਹੀਂ



ਦੇਵਾਂਗਾ, ਕਿਉਂਕਿ ਮੈਂ ਕੁਝ ਵੀ ਨਹੀਂ ਜਾਣਦਾ। ਜਿਤਨਾ ਮਨੁੱਖ ਦਾ ਗਿਆਨ ਵੱਧਦਾ ਹੈ ਉਤਨਾ ਹੀ ਅਗਿਆਨ ਵੱਧਦਾ ਹੈ, ਕਿਉਂਕਿ ਜਿਤਨੀ ਜਾਣਕਾਰੀ ਵੱਧਦੀ ਹੈ, ਉਤਨਾ ਹੀ ਪਤਾ ਚੱਲਦਾ ਹੈ ਕਿ ਕੀ ਹੈ। ਦੋ ਬੂੰਦ ਪਾਣੀ ਦੀ ਮਿਲ ਗਈ ਸਮੁੰਦਰ 'ਚੋਂ, ਤਿੰਨ ਮਿਲ ਗਈ, ਚਾਰ ਮਿਲ ਗਈ, ਕੀ ਮਿਲਿਆ, ਕੁਝ ਵੀ ਨਹੀਂ। ਉਹਦੀ ਜਾਣਕਾਰੀ ਜਿਉਂ ਜਿਉਂ ਵੱਧਦੀ ਜਾਂਦੀ ਹੈ, ਉਸ ਵੱਧਣ ਦੀ ਜਾਣਕਾਰੀ ਦੇ ਸਾਹਮਣੇ ਉਸਦਾ ਅਗਿਆਨ ਵੀ ਵੱਧਦਾ ਜਾਂਦਾ ਹੈ। ਮੈਂ ਨਹੀਂ ਜਾਣਦਾ। ਬਹੁਤ ਕੁਝ ਹੈ ਪਰ ਮੈਂ ਨਹੀਂ ਜਾਣਦਾ। ਅਜੇ ਮੇਰੀ ਚਮਚ ਵਿਚ ਨਹੀਂ ਆਇਆ, ਅਜੇ ਮੇਰੀ ਕੌਲੀ ਵਿਚ ਨਹੀਂ ਆਇਆ, ਅਜੇ ਮੇਰੀ ਅਕਲ ਵਿਚ ਨਹੀਂ ਆਇਆ।

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*

(ਅੰਗ ੫੪੭)

ਤੂੰ ਬਹੁਤ ਵੱਡਾ ਹੈਂ। ਉਸਦੇ ਸਾਹਮਣੇ ਮੇਰੀ ਮੱਤ ਬਹੁਤ ਛੋਟੀ ਹੈ। ਮੇਰੀ ਅਕਲ ਬਹੁਤ ਛੋਟੀ ਹੈ ਤਾਂ ਇਸ ਤਰ੍ਹਾਂ ਅਕਲ ਦੀ ਤੱਲ 'ਤੇ ਜੀਣ ਵਾਲੇ ਮਨੁੱਖ ਹਨ। ਇਹ ਧਰਮ ਸ਼ਾਸਤਰਾਂ ਨੂੰ ਜਨਮ ਦਿੰਦੇ ਹਨ, ਜਿੰਨ੍ਹਾਂ ਨੂੰ ਅਸੀਂ ਬ੍ਰਹਮ ਗਿਆਨੀ ਕਹਿੰਦੇ ਹਾਂ। ਇਸ ਤਰ੍ਹਾਂ ਦੇ ਅਕਲ ਦੇ ਤੱਲ 'ਤੇ ਜੀਣ ਵਾਲੇ ਆਈਸ਼ਟੈਨ ਵਰਗੇ, ਨਿਊਟਨ ਵਰਗੇ ਵਿਗਿਆਨ ਨੂੰ ਜਨਮ ਦਿੰਦੇ ਹਨ। ਸਾਇੰਸ ਨੂੰ ਜਨਮ ਦਿੰਦੇ ਹਨ। ਉਹਨਾਂ ਅੱਖਾਂ ਨਾਲ ਚੀਜ਼ ਦੇਖ ਲਈ ਤਾਂ ਸਿਰਫ ਦੇਖੀ ਨਹੀਂ, ਹੁਣ ਆਪਣੀ ਅਕਲ ਨੂੰ ਸਭ ਤੋਂ ਅੱਗੇ ਕਰਨਗੇ ਕਿ ਇਹ ਚੀਜ਼ ਕੀ ਹੈ। ਫਿਰ ਅਕਲ ਦੇ ਤੱਲ 'ਤੇ ਜੀਣ ਵਾਲਾ ਤੀਸਰਾ ਬੰਦਾ ਜਿਸਦੀ ਅਕਲ ਇਨਕਾਰ ਕਰਦੀ ਹੈ ਕਿ ਇਹ ਨਹੀਂ, ਇਹ ਨਹੀਂ। ਵਿਗਿਆਨਿਕ ਇਨਕਾਰ ਕਰਦਾ ਹੈ। ਜਿਸ ਢੰਗ ਨਾਲ ਜਗਤ ਵਿਚ ਪਦਾਰਥ ਉਗਮਦੇ ਹਨ, ਸਾਇੰਸਟਿਸਟ ਨਹੀਂ ਮੰਨੇਗਾ, ਕਦੇ ਨਹੀਂ।

ਸਦੀਆਂ ਤੱਕ ਈਸਾਈ ਮੰਨਦੇ ਹਨ ਕਿ ਜ਼ਮੀਨ ਚਪਟੀ ਹੈ, ਪਰ ਨਿਊਟਨ, ਗਲੈਲਿਉ ਨੇ ਐਲਾਨੀਆ ਕਹਿ ਦਿੱਤਾ ਕਿ ਇਹ ਜ਼ਮੀਨ ਚਪਟੀ ਨਹੀਂ ਹੈ, ਗੋਲ ਹੈ। ਇਹ ਰੁਕੀ ਹੋਈ ਨਹੀਂ, ਘੁੰਮ ਰਹੀ ਹੈ। ਉਸਨੇ ਬਾਈਬਲ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। ਇੰਝ ਕਹਿ ਲਉ ਉਸਨੇ ਈਸਾ ਨੂੰ ਵੀ ਮੰਨਣ ਤੋਂ ਇਨਕਾਰ ਕਰ ਦਿੱਤਾ, ਕਿਉਂਕਿ ਈਸਾ ਦਾ ਬਾਈਬਲ ਨਹੀਂ ਸੀ। ਗਲੈਲੀਊ ਨੂੰ ਉਸ ਜ਼ਮਾਨੇ ਵਿਚ ਜੇਲ੍ਹ ਵਿਚ ਪਾਇਆ ਗਿਆ ਸੀ। ਰੋਮ ਦੇ ਪੋਪ ਨੇ ਕਿਹਾ ਸੀ ਨਾਸਤਿਕ ਹੈ। ਚੋਟੀ ਦਾ ਸਾਇੰਟਿਸਟ ਜਿਸ ਨੇ ਬਹੁਤ ਵੱਡੀ ਦੂਰਬੀਨ ਬਣਾਈ ਸੀ। ਆਖਿਆ ਸੀ ਕਿ ਮੇਰੇ ਨਾਲ ਚਰਚ ਦੇ ਮੁਨਾਰੇ 'ਤੇ ਚੜ੍ਹ ਕੇ ਜ਼ਰਾ ਦੇਖੋ ਤਾਂ ਸਹੀ ਮੇਰੀ ਦੂਰਬੀਨ ਨਾਲ ਤੁਹਾਨੂੰ ਅੰਦਾਜ਼ਾ ਲੱਗੇਗਾ ਕਿ ਜ਼ਮੀਨ ਗੋਲ ਹੈ। ਤੇ ਪਤਾ ਹੈ ਪੋਪ ਦੇ ਹੁਕਮ ਨਾਲ ਉਸਦੀ ਦੂਰਬੀਨ ਤੋੜ ਦਿੱਤੀ ਗਈ। ਕਹਿੰਦਾ ਹੈ ਤੂੰ ਸ਼ੈਤਾਨੀ ਆਲਾ ਬਣਾਇਆ ਹੈ ਅਤੇ ਉਸਨੂੰ ਆਖਿਆ ਗਿਆ ਸੀ ਕਿ ਸੱਤ ਦਿਨਾਂ ਦੇ ਅੰਦਰ ਆਪਣੇ ਬੋਲ ਵਾਪਸ ਲੈ ਨਹੀਂ ਤਾਂ ਸਜ਼ਾਏ ਮੌਤ। ਵਿਚਾਰਾ ਲੰਬੀ ਖੋਜ ਕਰਦਾ ਪਿਆ ਸੀ। ਅਕਲ ਦੇ ਤੱਲ

'ਤੇ ਜੀਣ ਵਾਲਾ ਮਨੁੱਖ ਇਨਕਾਰੀ ਹੋਵੇਗਾ, ਨਹੀਂ, ਇਹ ਨਹੀਂ। ਇਨਕਾਰ ਕਰਦਾ ਕਰਦਾ ਬਾਈਬਲ ਦੇ ਜੋ ਵਿਗਿਆਨ ਸਬੰਧੀ ਵਿਚਾਰ ਸਨ, ਗਲੈਲੀਉ ਨੇ ਉਸਨੂੰ ਵੀ ਇਨਕਾਰ ਕਰ ਦਿੱਤਾ। ਨਿਊਟਨ ਨੇ ਉਸਨੂੰ ਵੀ ਇਨਕਾਰ ਕੀਤਾ। ਧਰਮਵਾਨ ਬੰਦਿਆਂ ਨੇ, ਅੰਧਵਿਸ਼ਵਾਸੀ ਬੰਦਿਆਂ ਨੇ, ਸਜ਼ਾ ਦੇਣੀ ਚਾਹੀ। ਵਿਚਾਰੇ ਗਲੈਲੀਉ ਨੇ ਉਸ ਵਕਤ ਆਪਣੇ ਸ਼ਬਦ ਵਾਪਸ ਲੈ ਲਏ। ਜਾਨ ਬਚਾ ਲਈ, ਕਿਉਂਕਿ ਖੋਜ ਅਜੇ ਬਾਕੀ ਸੀ।

ਸੰਖੇਪ ਵਿਚ ਮੈਂ ਅਰਜ਼ ਕਰਾਂ, ਅਕਲ ਦੇ ਤਲ 'ਤੇ ਜੀਣ ਵਾਲੇ ਬ੍ਰਹਮ ਗਿਆਨੀ, ਸਾਇੰਟਿਸਟ, ਤਾਰਕਿਕ ਲੋਕ ਸਮਾਜ ਦਾ ਹਿੱਸਾ ਨਹੀਂ ਬਣਦੇ, ਕਦੇ ਨਹੀਂ ਬਣਦੇ। ਅਕਲ ਦੇ ਤੱਲ 'ਤੇ ਜੀਣ ਵਾਲਾ ਮਨੁੱਖ ਸ਼ਾਸਤਰਾਂ ਨੂੰ ਜਨਮ ਦਿੰਦਾ ਹੈ, ਧਰਮ ਗ੍ਰੰਥਾਂ ਨੂੰ ਜਨਮ ਦਿੰਦਾ ਹੈ। ਅਕਲ ਤੇ ਤੱਲ 'ਤੇ ਜੀਣ ਵਾਲਾ ਮਨੁੱਖ ਵਿਗਿਆਨ ਨੂੰ ਜਨਮ ਦਿੰਦਾ ਹੈ। ਅਕਲ ਦੇ ਤੱਲ 'ਤੇ ਜੀਣ ਵਾਲਾ ਮਨੁੱਖ ਇਕ ਦਿਨ ਨਾਸਤਿਕ ਹੋ ਜਾਏਗਾ। ਇਹ ਤਿੰਨ ਹਾਲਤਾਂ ਅਕਲ ਦੇ ਤੱਲ 'ਤੇ ਜੀਣ ਵਾਲੇ ਦੀਆਂ ਬਣ ਸਕਦੀਆਂ ਹਨ-ਕੋਈ ਰਿਸ਼ੀ ਮੁਨੀ ਹੋ ਗਿਆ, ਬ੍ਰਹਮ ਗਿਆਨੀ ਹੋ ਗਿਆ। ਧਰਮ ਗ੍ਰੰਥਾਂ ਨੂੰ ਜਨਮ ਦਿੱਤਾ। ਕਿਸੇ ਨੇ ਵਿਗਿਆਨ ਦੇ ਗ੍ਰੰਥਾਂ ਨੂੰ ਜਨਮ ਦਿੱਤਾ, ਵਿਗਿਆਨ ਨੂੰ ਜਨਮ ਦਿੱਤਾ ਤੇ ਕਿਸੇ ਨੇ ਨਾਸਤਿਕਤਾ ਨੂੰ ਜਨਮ ਦਿੱਤਾ–ਕੇਸਵ ਚੰਦਰ ਵਰਗਿਆਂ ਨੇ, ਮਿਰਜ਼ਾ ਗਾਲਿਬ ਵਰਗਿਆਂ ਨੇ। ਗ਼ਾਲਿਬ ਕਹਿੰਦਾ ਹੈ ਕਿ ਜਿੰਨੀ ਮੇਰੀ ਅਕਲ ਅੱਗੇ ਵੱਧਦੀ ਜਾ ਰਹੀ ਹੈ, ਸੰਸਾਰ ਉਤਨਾ ਹੀ ਪਛੜਦਾ ਜਾ ਰਿਹਾ ਹੈ। ਮੇਰੀ ਅਕਲ ਜਿਤਨੀ ਮਹਾਨ ਹੁੰਦੀ ਜਾ ਰਹੀ ਹੈ, ਸੰਸਾਰ ਉਤਨਾ ਹੀ ਛੋਟਾ ਹੁੰਦਾ ਜਾ ਰਿਹਾ ਹੈ ਅਤੇ ਇਸ ਛੋਟੇ ਸੰਸਾਰ ਵਿਚ ਇਤਨੀ ਵੱਡੀ ਅਕਲ ਲੈ ਕੇ ਕਿਸ ਤਰ੍ਹਾਂ ਜੀਅ ਪਾਵਾਂਗਾ। ਸੰਸਾਰ ਨਾਲ ਮੇਲ ਨਹੀਂ ਖਾਂਦਾ ਤੇ ਇਸ ਤਰ੍ਹਾਂ ਦਾ ਮਨੁੱਖ ਨਾਸਤਿਕ ਕਿਉਂ ਹੋਇਆ ?

ਥੋੜ੍ਹਾ ਜਿਹਾ ਧਿਆਨ ਨਾਲ ਸੁਣਨਾ। ਬ੍ਰਹਮ ਗਿਆਨੀ ਉਹ ਬਣਦਾ ਹੈ ਜੋ ਅਕਲ ਤੋਂ ਅੱਗੇ ਨਿਕਲ ਜਾਵੇ। ਅਕਲ 'ਤੇ ਜੀਉਂਦਿਆਂ ਜੀਉਂਦਿਆਂ ਅਕਲ ਅੱਗੇ ਲੰਘ ਜਾਏ। ਦੂਸਰੇ ਪਾਸੇ ਪਾਗਲ ਕੌਣ ਹੁੰਦਾ ਹੈ ? ਭਾਵਕ ਕਿਸਨੂੰ ਕਹਿ ਦਿਆਂ ? ਬਹੁਤ ਜਜ਼ਬਾਤੀ ਕਿਸਨੂੰ ਕਹਿ ਦਿਆਂ ? ਜੋ ਅਕਲ ਤੋਂ ਥੱਲੇ ਹਨ। ਥੋੜ੍ਹਾ ਜਿਹਾ ਅਕਲ ਤੋਂ ਥੱਲੇ ਜੀਵੀਏ, ਇਹ ਸੁੱਖ ਹੈ। ਪਸ਼ੂ ਸਾਰੇ ਹੀ ਸੁਖੀ ਹਨ। ਅਕਲ ਤੋਂ ਅੱਗੇ ਲੰਘ ਜਾਈਏ, ਅਨੰਦ ਹੈ, ਰੱਸ ਹੈ। ਅਕਲ ਦੇ ਤੱਲ 'ਤੇ ਦੁੱਖ ਹਨ। ਅਕਲ ਸਿਰਫ ਸੰਸਾਰ ਵਿਚ, ਸਮਾਜ ਵਿਚ ਤੇ ਰਾਜਨੀਤੀ ਵਿਚ ਉਪਯੋਗੀ ਹੈ। ਨਾ ਇਸ ਇਸ਼ਕ ਦੀ ਦੁਨੀਆਂ ਵਿਚ ਲੋੜ ਹੈ, ਨਾ ਇਸਦੀ ਬ੍ਰਹਮ ਗਿਆਨ ਦੀ ਦੁਨੀਆਂ ਵਿਚ ਲੋੜ ਹੈ। ਅਕਲ ਤੋਂ ਅੱਗੇ ਲੰਘੀਏ ਤਾਂ ਬ੍ਰਹਮ ਗਿਆਨ ਹੈ। ਅਕਲ ਤੋਂ ਥੱਲੇ ਚਲੇ ਜਾਈਏ ਤਾਂ ਪ੍ਰੇਮ ਹੈ। ਤੁਸੀਂ ਕਹਿ ਸਕਦੇ ਹੋ ਕਿ ਕੋਈ ਅਕਲਮੰਦ ਬੰਦਾ ਮਜਨੂੰ ਦੀ ਤਰ੍ਹਾਂ ਲੈਲਾ, ਲੈਲਾ ਕਰ ਸਕਦਾ ਹੈ ? ਅਕਲਮੰਦ ਬੰਦਾ ਅਕਲ ਤੋਂ ਥੱਲੇ ਜਾਏ ਤਾਂ ਹੀ ਕਰ ਸਕਦਾ ਹੈ। ਕੋਈ ਅਕਲਮੰਦ ਮਨੁੱਖ ਲੱਤ ਦਾ ਮਾਸ ਕੱਟ ਕੇ ਤੇ ਉਸਨੂੰ ਪਕਾ ਕੇ ਪੇਸ਼ ਕਰ ਸਕਦਾ ਹੈ ? ਅਕਲ ਤੋਂ ਕੋਈ ਥੱਲੇ ਚਲਾ ਜਾਏ ਤਾਂ ਹੀ ਕਰ ਸਕਦਾ ਹੈ। ਇੰਦਰੀਆਂ



ਦਾ ਰਸ ਉਹੀ ਮਨੁੱਖ ਮਾਣ ਸਕਦਾ ਹੈ ਜੋ ਅਕਲ ਤੋਂ ਥੱਲੇ ਚਲਾ ਜਾਏ। ਆਤਮਾ ਦਾ ਰਸ ਉਹੀ ਮਾਣ ਸਕਦਾ ਹੈ ਜੋ ਅਕਲ ਤੋਂ ਅੱਗੇ ਨਿਕਲ ਜਾਏ।

ਇਸਨੂੰ ਹੁਣ ਮੈਂ ਬਹੁਤੇ ਲਫ਼ਜ਼ ਕੱਢਕੇ ਬਿਆਨ ਕਰਾਂ, ਲਫ਼ਜ਼ ਤਾਂ ਲੱਭਦੇ ਨਹੀਂ ਪਏ, ਪਰ ਮੈਂ ਇਤਨਾ ਅਰਜ਼ ਕਰਾਂ। ਨਾਮ ਰਸ ਉਦੋਂ ਮਿਲਦਾ ਹੈ, ਆਤਮਕ ਰਸ ਉਦੋਂ ਬਣਦਾ ਹੈ ਜਦੋਂ ਅਕਲ ਤੋਂ ਅੱਗੇ ਨਿਕਲ ਜਾਈਏ ਜਾਂ ਕਾਮ ਰੱਸ ਲੈ ਲਵੋ, ਅੱਖਾਂ ਦਾ ਰਸ ਲੈ ਲਵੋ, ਕੰਨਾਂ ਦਾ ਰਸ ਲੈ ਲਵੋ। ਇਸ ਰਸ ਵਿਚ ਮਨੁੱਖ ਉਦੋਂ ਹੀ ਡੁੱਬਦਾ ਹੈ ਜਦੋਂ ਅਕਲ ਤੋਂ ਥੱਲੇ ਚਲਾ ਜਾਏ। ਅਕਲ ਦੇ ਤੱਲ 'ਤੇ ਜੀਣ ਵਾਲਾ ਮਨੁੱਖ ਕਾਮ ਵਾਸਨਾ ਵਿਚ ਗ਼ਲਤਾਨ ਨਹੀਂ ਹੋ ਸਕਦਾ। ਉਸਨੂੰ ਇੰਝ ਲੱਗੇਗਾ ਜਿਵੇਂ ਇਹ ਪਸ਼ੂ ਹੈ। ਜਿੰਨੇ ਚਿਰ ਤੱਕ ਪਸ਼ੂ ਵਰਗਾ ਨਹੀਂ ਬਣੇਗਾ, ਪਸ਼ੂ ਵਾਲੀ ਕਿਰਤ ਨਹੀਂ ਕਰ ਸਕਦਾ। ਇਹ ਵੀ ਮੈਂ ਅਰਜ਼ ਕਰ ਦਿਆਂ। ਲੋੜ ਹੈ, ਪ੍ਰਾਕਿਰਤੀ ਐਸਾ ਚਾਹੁੰਦੀ ਹੈ। ਅਕਲ ਤੋਂ ਥੱਲੇ ਜੀਵਨ ਪ੍ਰਾਕਿਰਤ ਹੈ। ਅਕਲ ਦੇ ਤਲ ਦਾ ਜੀਵਨ ਸਮਾਜਿਕ ਹੈ, ਰਾਜਨੀਤਿਕ ਹੈ, ਵਿਵਹਾਰਕ ਹੈ। ਬੱਸ ਇਸ ਦੀ ਸੰਸਾਰ ਵਿਚ ਇਤਨੀ ਲੋੜ ਹੈ, ਇਸ ਤੋਂ ਜ਼ਿਆਦਾ ਨਹੀਂ। ਪਰਮ ਅਨੰਦ ਅਕਲ ਤੋਂ ਅੱਗੇ ਹੈ। ਇੰਦਰੀਆਂ ਦਾ ਰੱਸ ਅਕਲ ਤੋਂ ਥੱਲੇ ਹੈ। ਜੇਕਰ ਕੋਈ ਅਕਲ ਤੋਂ ਥੱਲੇ ਨਹੀਂ ਜਾਣਾ ਚਾਹੁੰਦਾ ਤਾਂ ਵਾਸਨਾ ਦਾ ਰੱਸ ਕਦੇ ਨਹੀਂ ਮਾਣ ਸਕਦਾ। ਅੱਖਾਂ ਦਾ ਰਸ ਕਿਥੇ, ਕੰਨਾਂ ਦਾ ਰਸ ਕਿਥੇ। ਅਕਲ ਤੋਂ ਥੱਲੇ ਜਾਏ ਤਾਂ ਹੀ ਗੱਲ ਬਣੇ।

ਬਾਦਸ਼ਾਹ ਨੇ ਮਜਨੂੰ ਨੂੰ ਕਹਿ ਦਿੱਤਾ ਸੀ ਕਿ ਕਿਉਂ ਪਾਗ਼ਲ ਹੋਇਆ ਫਿਰਦਾ ਹੈਂ ? ਮੈਂ ਬਾਦਸ਼ਾਹ ਹਾਂ। ਤੂੰ ਜਿਥੇ ਆਖੇਂ ਤੇਰੀ ਸ਼ਾਦੀ ਕਰਾ ਦੇਵਾਂਗਾ ਅਤੇ ਜਿਸ ਘਰ ਵਿਚ ਆਖੇਂ ਕਰਾ ਦਿਆਂਗਾ। ਬਾਦਸ਼ਾਹ ਸੀ। ਕੀ ਲੈਲਾ ਦੇ ਪਿਛੇ ਪਿਆ ਹੈਂ। ਤੇ ਮਜਨੂੰ ਨੇ ਸਾਫ਼ ਕਹਿ ਦਿੱਤਾ ਕੀ ਕਰਾਂ। ਤੂੰ ਆਪਣੀਆਂ ਅੱਖਾਂ ਨਾਲ ਲੈਲਾ ਨੂੰ ਵੇਖਦਾ ਹੈਂ, ਮੇਰੀਆਂ ਅੱਖਾਂ ਨਾਲ ਵੇਖ। ਲੈਲਾ ਤੋਂ ਬਿਨਾਂ ਹੋਰ ਕੁਝ ਵੀ ਨਹੀਂ। ਹੁਣ ਇਹ ਅਕਲ ਤੋਂ ਥੱਲੇ ਜੀਅ ਰਿਹਾ ਹੈ। ਅਕਲ ਤੋਂ ਥੱਲੇ ਰੂਪ ਦਾ ਇਤਨਾ ਰੱਸ। ਵਿਅਕਤੀ ਦੇ ਤਨ ਦਾ ਇਤਨਾ ਰੱਸ। ਕਿਸੇ ਪਦਾਰਥ ਦਾ ਇਤਨਾ ਰੱਸ। ਹੁਣ ਪੇਟ ਵੀ ਭਰਿਆ ਹੋਇਆ ਹੈ ਤੇ ਖਾਈ ਜਾਏ ਸੁਆਦ ਦਾ ਮਾਰਿਆ ਹੋਇਆ। ਅਕਲ ਤੋਂ ਥੱਲੇ ਹੋ ਕੇ ਹੀ ਖਾ ਸਕਦਾ ਹੈ, ਉਂਝ ਨਹੀਂ ਖਾ ਸਕਦਾ। ਅਕਲ ਤਾਂ ਕਹੇਗੀ ਪੇਟ ਭਰ ਗਿਆ ਹੈ, ਕਿਉਂ ਖਾਈਏ। ਜਦ ਭੁੱਖ ਨਹੀਂ ਤਾਂ ਕਿਉਂ ਖਾਈਏ।

ਜੇਕਰ ਅਕਲ ਤੋਂ ਥੱਲੇ ਜਾਈਏ ਤਾਂ ਮਜਨੂੰ ਨੂੰ ਉਸ ਵਕਤ ਸਾਰਿਆਂ ਨੇ ਪਾਗ਼ਲ ਆਖਿਆ ਸੀ ਤੇ ਲੋਕੀ ਤਾਂ ਪਾਗਲ ਕਹਿਣਗੇ। ਅਕਲ ਤੋਂ ਥੱਲੇ ਜੋ ਜਿਉਂਦਾ ਸੀ। ਮਨੁੱਖ ਸਿਰਫ ਹਿਰਦੇ ਦੇ ਤੱਲ 'ਤੇ ਜਜ਼ਬਾਤੀ ਹੈ। ਐਸਾ ਜਜ਼ਬਾਤੀ, ਐਸਾ ਭਾਵਕ ਮਨੁੱਖ ਜੇਕਰ ਸਹੀ ਦਿਸ਼ਾ ਵਿਚ ਗਤੀਮਾਨ ਹੋਇਆ ਤਾਂ ਭਗਤ ਹੋ ਜਾਏਗਾ। ਪੱਥਰ ਵਿਚ ਵੀ ਇਤਨੀ ਭਾਵਕਤਾ ਜੋੜੇਗਾ ਕਿ ਇਕ ਦਿਨ ਸਾਰਾ ਸੰਸਾਰ ਉਸਨੂੰ ਭਗਵਾਨ ਦਾ ਰੂਪ ਦਿਖਾਈ ਦੇਣ ਲੱਗ ਪਏਗਾ ਅਤੇ ਫਿਰ ਦੁਨੀਆਂ ਕਹਾਣੀ ਬਣਾਏਗੀ। ਉਹਨਾਂ ਦੇ ਪਿੱਛੇ ਪਰੰਪਰਾ

ਚਲਾਏਗੀ। ਉਹਨੇ ਪੱਥਰ ਦੇ ਵਿਚੋਂ ਰੱਬ ਪ੍ਰਗਟ ਕੀਤਾ। ਲੋਕੀਂ ਇੰਝ ਕਹਾਣੀਆਂ ਬਣਾਉਣਗੇ। ਲੋਕੀਂ ਇੰਝ ਕਿੱਸੇ ਸੁਣਾਉਣਗੇ। ਕੌਣ ਦੱਸੇ ਇਹ ਉਸੇ ਹੀ ਭਗਤ ਦੇ ਬੋਲ ਹਨ-

*ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥*
*ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥*

(ਅੰਗ ੫੨੫)

ਇਕ ਪੱਥਰ ਦੇ ਅੱਗੇ ਤੂੰ ਹੱਥ ਜੋੜ ਕੇ ਖੜਾ ਭਾਵਨਾ ਨਾਲ ਮੱਥਾ ਪਿਆ ਟੇਕਦਾ ਹੈਂ। ਇਕ ਪੱਥਰ ਨੂੰ ਤੂੰ ਪੈਰਾਂ ਥੱਲੇ ਕੀਤਾ ਹੈ। ਜੇ ਉਹ ਦੇਵਤਾ ਹੈ ਤੇ ਇਹ ਵੀ ਦੇਵਤਾ ਹੈ। ਜਿਸ ਦੇ ਉਪਰ ਤੂੰ ਸਿਰ ਰੱਖਿਆ ਜੇ ਉਹ ਦੇਵਤਾ ਹੈ ਤਾਂ ਜਿਸਦੇ ਉਪਰ ਤੂੰ ਪੈਰ ਰੱਖਿਆ ਹੈ ਉਹ ਵੀ ਦੇਵਤਾ ਹੈ। ਜਿਥੇ ਤੂੰ ਆਪਣਾ ਸਿਰ ਟਿਕਾਇਆ ਹੈ, ਜੇ ਉਹ ਦੇਵਤਾ ਹੈ ਤਾਂ ਜਿਥੇ ਤੂੰ ਆਪਣਾ ਪੈਰਾ ਟਿਕਾਇਆ ਹੈ, ਉਹ ਵੀ ਦੇਵਤਾ ਹੈ। ਇਹ ਹੁਣ ਨਾਮਦੇਵ ਕਹਿ ਰਿਹਾ ਹੈ। ਇਹ ਨਾਮਦੇਵ ਦੇ ਬੋਲ ਹਨ, ਪਰ ਮੈਂ ਫੇਰ ਅਰਜ਼ ਕਰਾਂ। ਪੱਥਰ ਦੇ ਵਿਚ ਆਪਣਾ ਇਤਨਾ ਭਾਉ ਅੰਕਿਤ ਕੀਤਾ, ਜਿਵੇਂ ਹਰ ਪਾਸੇ ਮਜਨੂੰ ਨੂੰ ਲੈਲਾ ਦਿਖਾਈ ਦੇਣ ਲੱਗ ਪਈ ਸੀ। ਸਾਰਾ ਸੰਸਾਰ ਨਾਮਦੇਵ ਨੂੰ ਰਾਮ ਦਾ ਰੂਪ ਦਿਖਾਈ ਦੇਣ ਲੱਗ ਪਿਆ।

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥*

(ਅੰਗ ੯੮੮)

ਸਾਰੇ ਸੰਸਾਰ ਵਿਚ ਲੈਲਾ ਹੀ ਲੈਲਾ ਦਿਖਾਈ ਦੇ ਰਹੀ ਹੈ ਕਿਉਂਕਿ ਲੈਲਾ ਤੋਂ ਯਾਤਰਾ ਸ਼ੁਰੂ ਕੀਤੀ ਸੀ ਮਜਨੂੰ ਨੇ। ਸਾਰਾ ਸੰਸਾਰ ਨਿਰੰਕਾਰ ਦਾ ਰੂਪ ਦਿਖਾਈ ਦੇ ਰਿਹਾ ਹੈ ਕਿਉਂਕਿ ਨਾਮਦੇਵ ਨੇ ਇਕ ਛੋਟੇ ਜਿਹੇ ਪੱਥਰ ਤੋਂ ਯਾਤਰਾ ਸ਼ੁਰੂ ਕੀਤੀ ਸੀ। ਇੰਝ ਕਹਿ ਲਉ ਯਾਤਰਾ ਪੱਥਰ ਤੋਂ ਸ਼ੁਰੂ ਕੀਤੀ ਸੀ। ਭਾਵਕਤਾ ਇਤਨੀ ਜ਼ਿਆਦਾ। ਇਸਲਾਮ ਭਾਵਕਤਾ 'ਤੇ ਖੜਾ ਹੈ। ਗ਼ਜ਼ਬ ਦੀ ਗੱਲ, ਉਂਝ ਤਾਂ ਕਹਿੰਦੇ ਹਨ ਪ੍ਰਮਾਤਮਾ ਦੀ ਕੋਈ ਮੂਰਤੀ ਨਹੀਂ, ਪਰ ਹੱਜ ਕਰਨ ਜਾਂਦੇ ਹਨ। ਉਥੇ ਸੰਗੇ ਅਸਵਤ ਹੈ। ਪੱਥਰ ਹੈ। ਬੱਸ ਉਸੇ ਨੂੰ ਹੀ ਸੱਜਦਾ ਕਰਕੇ ਆਉਂਦੇ ਹਨ। ਕਹਿੰਦੇ ਹਨ ਜੱਨਤ ਤੋਂ ਆਇਆ ਹੈ। ਇਹ ਪੱਥਰ ਜੱਨਤ ਤੋਂ ਆਇਆ ਹੈ। ਖ਼ੈਰ ! ਇਹ ਤੁਸੀਂ ਆਪਣਾ ਖ਼ੁਦ ਨਿਰਣਾ ਕਰਨਾ ਕਿ ਹਿਰਦੇ ਦੇ ਤੱਲ 'ਤੇ ਜੀਅ ਰਹੇ ਹਾਂ ਕਿ ਅਕਲ ਦੇ ਤੱਲ 'ਤੇ ਜੀਅ ਰਹੇ ਹਾਂ। ਜਿਸ ਤੱਲ 'ਤੇ ਵੀ ਜੀਅ ਰਹੇ ਹਾਂ, ਜੀਵਣਾ ਠੀਕ ਢੰਗ ਦਾ ਹੋਵੇ ਜਿਸ ਨਾਲ ਮਾਰਗ ਮਿਲ ਜਾਂਦਾ ਹੈ। ਮੰਜ਼ਿਲ ਵੀ ਮਿਲ ਜਾਂਦੀ ਹੈ। ਜਿਊਣਾ ਠੀਕ ਢੰਗ ਦਾ ਹੋਵੇ। ਭਾਵਕ ਬੰਦੇ ਹੀ ਮਜਨੂੰ ਬਣਦੇ ਹਨ। ਭਾਵਕ ਬੰਦੇ ਹੀ ਭਗਤ ਬਣਦੇ ਹਨ ਅਤੇ ਭਾਵਕ ਹੀ ਅਸਲੀ ਪਾਗ਼ਲ ਤੇ ਕਰੋਧੀ ਬਣਦੇ ਹਨ। ਭਾਵਕ ਭਗਤ ਕੋਈ ਕੋਈ ਬਣਦਾ ਹੈ, ਸਾਰੇ ਹੀ ਨਹੀਂ, ਕਿਉਂਕਿ ਸਾਰਿਆਂ ਦੀ ਭਾਵਕਤਾ ਨੂੰ ਕੋਈ ਸੇਧ ਸਹੀ ਨਹੀਂ ਮਿਲਦੀ। ਭਗਤ ਨਹੀਂ ਬਣਦੇ ਸਾਰੇ ਅਤੇ ਭਾਵਕ ਸਾਰੇ ਮਜਨੂੰ ਜਹੇ ਨਹੀਂ ਹੁੰਦੇ। ਭਾਵਕ ਬਹੁਤੇ ਪਾਗ਼ਲ ਹੀ



ਹੋ ਜਾਂਦੇ ਹਨ। ਕਰੋਧੀ ਹੋ ਜਾਂਦੇ ਹਨ।

ਇਸਲਾਮ ਦੇ ਵਿਚ ਇਸ ਸਮੇਂ ਦੋ ਲਿਖਾਰੀ ਪੈਦਾ ਹੋਏ ਹਨ। ਇਕ ਬੰਗਲਾ ਦੇਸ਼ ਦਾ ਅਤੇ ਇਕ ਭਾਰਤੀ ਮੁਲਕ ਦਾ ਕਸ਼ਮੀਰੀ ਸੀ। ਇਕ ਲੇਡੀ ਡਾਕਟਰ ਹੈ। ਲਿਖਾਰੀ ਹੈ, ਸਾਹਿਤਕਾਰ ਹੈ। ਇਹਨਾਂ ਦੋਵਾਂ ਨੇ ਕਿਧਰੇ ਲਿਖ ਦਿੱਤਾ ਕਿ ਇਸਲਾਮ ਦੇ ਇਹ ਭਾਵਕ ਅੰਗ ਅੱਜ ਦੇ ਸਮਾਜ ਦੀ ਪੂਰਤੀ ਨਹੀਂ ਕਰਦੇ। ਤਾਂ ਦੋਹਾਂ 'ਤੇ ਫ਼ਤਵੇ ਜਾਰੀ ਹੋ ਗਏ। ਫ਼ਤਵੇ ਉਸ ਵਕਤ ਦਾ ਮਹਾਨ ਭਾਵਕ ਮਨੁੱਖ, ਅੱਜ ਤਾਂ ਨਹੀਂ ਰਿਹਾ। ਉਹਨੇ ਕਿਹਾ ਕਿ ਮੈਂ ਇਸ ਨੂੰ ਮੌਤ ਦਾ ਫ਼ਤਵਾ ਦੇਂਦਾ ਹਾਂ ਅਤੇ ਜਿਹੜਾ ਇਸ ਨੂੰ ਮਾਰੇਗਾ, ਉਹਨੂੰ 20 ਲੱਖ ਡਾਲਰ ਇਨਾਮ ਦਿੱਤਾ ਜਾਏਗਾ। ਤਾਂ ਦਸਤੇ ਚਲ ਪਏ ਉਹਨੂੰ ਮਾਰਨ ਵਾਸਤੇ ਕਿ ਇਹਨੇ ਕਿਉਂ ਲਿਖਿਆ ਹੈ ?

ਮੇਰੀ ਸਪਤ ਦੀਪ ਕਿਤਾਬ ਲਿਖੀ ਹੋਈ ਹੈ। ਸਪਤ ਦੀਪ ਵਿਚ ਮੈਂ ਸੱਤ ਮਹਾਂਪੁਰਸ਼ਾਂ ਦੀ ਜੀਵਨ ਕਥਾ ਲਿਖੀ। ਇਸ ਵਿਚ ਗੁਰੂ ਨਾਨਕ, ਗੋਬਿੰਦ ਸਿੰਘ ਜੀ ਮਹਾਰਾਜ ਤੋਂ ਇਲਾਵਾ ਮਹਾਤਮਾ ਬੁੱਧ, ਸ੍ਰੀ ਕ੍ਰਿਸ਼ਨ, ਈਸਾ ਅਤੇ ਮੁਹੰਮਦ ਸਾਹਿਬ ਵੀ ਹਨ ਤਾਂ ਮੈਂ ਤੇ ਇਹ ਸਾਰਾ ਅੰਗ ਹੁਣ ਕੱਢਣਾ ਹੈ। ਕਿਧਰੇ ਉਸ ਸਾਹਿਤਕਾਰ ਵਾਲਾ ਹਾਲ ਨਾ ਹੋਵੇ। ਲੇਡੀ ਡਾਕਟਰ ਵਾਲਾ ਹਾਲ ਨਾ ਹੋਵੇ। ਵਿਚਾਰੀ ਬੰਗਲਾ ਦੇਸ਼ ਦੀ ਹੁੰਦੀ ਹੋਈ ਬੰਗਲਾ ਦੇਸ਼ ਨਹੀਂ ਆ ਸਕਦੀ। ਜਰਮਨੀ ਉਸ ਦੀ ਹਿਫ਼ਾਜ਼ਤ ਕਰਦਾ ਪਿਆ ਹੈ। ਇਕ ਵਿਚਾਰਾ ਬ੍ਰਿਟੇਨ ਵਿਚ ਬੈਠਾ ਹੈ। ਜਜ਼ਬਾਤੀ ਮਨੁੱਖ, ਭਾਵਿਕ ਮਨੁੱਖ ਅਕਸਰ ਕ੍ਰੋਧੀ ਹੋ ਜਾਂਦੇ ਹਨ ਅਤੇ ਇਸ ਤਰ੍ਹਾਂ ਦੇ ਭਾਵਿਕ ਮਨੁੱਖ ਹਿੰਦੂਆਂ ਦੇ ਵਿਚ ਹੁੰਦੇ ਹਨ। ਇਸ ਤਰ੍ਹਾਂ ਦੇ ਭਾਵਿਕ ਮਨੁੱਖ ਮੁਸਲਮਾਨਾਂ ਵਿਚ ਹੁੰਦੇ ਹਨ। ਇਸ ਤਰ੍ਹਾਂ ਦੇ ਭਾਵਿਕ ਮਨੁੱਖ ਸਿੱਖਾਂ ਦੇ ਵਿਚ ਵੀ ਹੁੰਦੇ ਹਨ ਅਤੇ ਰੱਜ ਕੇ ਹੁੰਦੇ ਹਨ। ਬੜੇ ਕਰੋਧੀ ਮਿਲਣਗੇ। ਕਰੋੜ ਪ੍ਰਗਟ ਕਰਨਗੇ ਧਰਮ ਦੇ ਨਾਮ 'ਤੇ। ਹੱਦ ਹੋ ਗਈ। ਧਾਰਮਿਕ ਕਰੋਧ। ਕਰੋਧ ਵੀ ਧਾਰਮਿਕ ਹੁੰਦਾ ਹੈ। ਕੋਈ ਚੰਡਾਲ ਵੀ ਧਾਰਮਿਕ ਹੁੰਦਾ ਹੈ। ਕੋਈ ਸ਼ੈਤਾਨ ਵੀ ਧਾਰਮਿਕ ਹੁੰਦਾ ਹੈ। ਪਰ ਇਹ ਧਾਰਮਿਕ ਸ਼ੈਤਾਨ ਲਈ ਫਿਰਦੇ ਹੁੰਦੇ ਹਨ। ਧਾਰਮਿਕ ਚੰਡਾਲ ਜੇ ਕ੍ਰੋਧ ਚੰਡਾਲ ਹੈ। ਇਹਨੂੰ ਧਰਮ ਨਾਲ ਜੋੜਨ ਦੀ ਕੀ ਲੋੜ ਹੈ। ਪਰ ਧਰਮ ਦੇ ਨਾਮ 'ਤੇ ਝਗੜਾ, ਧਰਮ ਦੇ ਨਾਂ 'ਤੇ ਕ੍ਰੋਧ। ਧਰਮ ਦੇ ਨਾਂ 'ਤੇ ਖ਼ੂਨ ਖ਼ਰਾਬਾ। ਇਹਦਾ ਮਤਲਬ ਕਹਿਣਾ ਪਏਗਾ ਚੰਡਾਲ ਧਾਰਮਿਕ ਚੰਡਾਲ ਹੈ। ਇਹ ਕ੍ਰੋਧ ਧਾਰਮਿਕ ਕ੍ਰੋਧ ਹੈ। ਨਹੀਂ, ਚੰਡਾਲ ਚੰਡਾਲ ਹੁੰਦਾ ਹੈ, ਧਾਰਮਿਕ ਨਹੀਂ ਹੁੰਦਾ। ਕ੍ਰੋਧ ਕ੍ਰੋਧ ਹੈ ਅਤੇ ਕ੍ਰੋਧ 'ਤੇ ਅਧਰਮ ਖੜਾ ਹੈ। ਧਰਮ ਤਾਂ ਦਇਆ 'ਤੇ ਖੜਾ ਹੈ। ਕਿਸ ਤਰ੍ਹਾਂ ਕਹਿ ਦੇਈਏ ਇਹ ਧਾਰਮਿਕ ਕ੍ਰੋਧ ਹੈ। ਨਹੀਂ ਇਹ ਧਾਰਮਿਕ ਚੰਡਾਲ ਨਹੀਂ ਹੈ। ਇਹ ਚੰਡਾਲ ਹੈ। ਇਹ ਧਾਰਮਿਕ ਕ੍ਰੋਧ ਨਹੀਂ ਹੈ, ਇਹ ਕ੍ਰੋਧ ਹੈ।

ਵਿਚਾਰ ਦਾ ਜਵਾਬ ਵਿਚਾਰ ਨਾਲ ਦਿਉ। ਜੇਕਰ ਕਿਸੇ ਨੇ ਵਿਚਾਰ ਲਿਖੇ ਹਨ, ਵਿਚਾਰ ਦਿੱਤੇ ਹਨ ਤਾਂ ਦਿਉ ਜਵਾਬ। ਤੇ ਤੁਹਾਡੇ ਵਿਚਾਰ ਉਸਦੇ ਵਿਚਾਰ ਨੂੰ ਕੱਟ ਦੇਣ ਤਾਂ

ਉਹ ਆਪੇ ਪਛੜ ਗਿਆ। ਤੇ ਵਿਚਾਰ ਦਾ ਜਵਾਬ ਹੋਵੇ ਨਾ ਤਾਂ ਤਲਵਾਰ ਕੱਢ ਲਈਏ ਕਿ ਤੇਰੀ ਗਰਦਨ ਉਡਾਣੀ ਹੈ। ਇਹ ਤਾਂ ਕ੍ਰੋਧ ਹੈ। ਭਾਵਿਕ ਮਨੁੱਖ ਜੇਕਰ ਸਹੀ ਦਿਸ਼ਾ ਵਿਚ ਗਤੀ ਕਰਨ ਤਾਂ ਭਗਤ ਹਨ। ਜੇਕਰ ਸੰਸਾਰਕਿ ਦਿਸ਼ਾ ਵਿਚ ਸਹੀ ਗਤੀ ਕਰ ਜਾਣ ਤਾਂ ਮਜਨੂੰ, ਮਹੀਂਵਾਲ। ਚਲੋ ਫਿਰ ਵੀ ਇਹਨਾਂ ਤੋਂ ਜਗਤ ਨੂੰ ਚੋਟ ਨਹੀਂ ਪਹੁੰਚੇਗੀ। ਕੋਈ ਨੁਕਸਾਨ ਨਹੀਂ ਕਰਨਗੇ। ਆਪਣੀ ਦੁਨੀਆਂ ਵਿਚ ਮਸਤ ਹਨ ਅਤੇ ਕੋਈ ਇਤਨੇ ਨਿੰਦਣ ਯੋਗ ਵੀ ਨਹੀਂ। ਨਿੰਦਣ ਯੋਗ ਕਿਉਂ ਨਹੀਂ ਕਿਹਾ ਭਾਈ ਗੁਰਦਾਸ ਜੀ ਨੇ। ਉਪਮਾ ਕਰ ਦਿੱਤੀ ਹੈ ਇਨ੍ਹਾਂ ਦੀ।

*ਲੈਲਾ ਮਜਨੂੰ ਆਸ਼ਕੀ ਚਹੁ ਚੱਕੀ ਜਾਤੀ।*

ਹੱਦ ਹੋ ਗਈ। ਇਹ ਸਿੱਖ ਜਗਤ ਦੇ ਵੇਦ ਵਿਆਸ, ਇਹ ਬ੍ਰਹਮ ਗਿਆਨੀ, ਇਹ ਮਹਾਨ ਦਾਰਸ਼ਨਿਕ, ਇਹ ਕਬਿਤ ਸਵੱਈਆਂ ਦੇ ਲਿਖਾਰੀ। ਇਹ ਵਾਰਾਂ ਦਾ ਲਿਖਾਰੀ ਅਤੇ ਉਸ ਵਕਤ ਦਾ ਬਹੁਤ ਵੱਡਾ ਇੰਤਜ਼ਾਮੀਆ। ਰਿਸ਼ਤੇ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਮਾਮਾ ਜੀ। ਤੇ ਲੈਲਾ ਮਜਨੂੰ ਦੀ ਗੱਲ ਪਏ ਕਰਦੇ ਹਨ। ਹੈਰਾਨੀ ਹੁੰਦੀ ਹੈ ਫਿਰ ਇਕ ਜਗ੍ਹਾ ਨਹੀਂ ਕਈ ਜਗ੍ਹਾ ਗੱਲ ਕਰਦੇ ਹਨ।

*ਲੈਲਾ ਦੀ ਦਰਗਾਹ ਦਾ ਕੁੱਤਾ ਮਜਨੂੰ ਦੇਖ ਲੁਭਾਣਾ।*

ਫਿਰ ਦੂਜੀ ਕਥਾ ਵੀ ਮਜਨੂੰ ਦੀ ਲਿਖਦੇ ਹਨ ਅਤੇ ਤਸ਼ਬੀਹ ਦੇਂਦੇ ਹਨ ਕਿ ਜਿਵੇਂ ਲੈਲਾ ਦੀ ਤਲਾਸ਼ ਵਿਚ ਹੈ ਮਜਨੂੰ, ਇਸ ਤਰ੍ਹਾਂ ਹੀ ਪ੍ਰਭੂ ਦੀ ਤਲਾਸ਼ ਵਿਚ ਹੁੰਦੇ ਹਨ ਭਗਤ। ਜਿਵੇਂ ਲੈਲਾ ਲਈ ਮਜਨੂੰ ਪਾਗ਼ਲ ਹੋਇਆ ਹੁੰਦਾ ਹੈ, ਇਸ ਤਰ੍ਹਾਂ ਭਗਤ ਭਗਵਾਨ ਲਈ ਪਾਗ਼ਲ ਹੋਏ।

*ਪੀਰ ਮੁਰੀਦਾ ਪਿਰਹੜੀ ਗਾਵਣ ਪਰਭਾਤੀ।*

ਭਾਈ ਗੁਰਦਾਸ ਤੱਤ ਇਹ ਕੱਢਦੇ ਹਨ। ਅੰਮ੍ਰਿਤ ਵੇਲੇ ਉਠਕੇ ਰੱਬ ਦੇ ਆਸ਼ਿਕ ਉਹਦੀ ਯਾਦ ਵਿਚ ਲੀਨ ਹੁੰਦੇ ਹਨ। ਉਹਦੇ ਗੀਤ ਗਾਉਂਦੇ ਹਨ। ਇਸ ਤਰ੍ਹਾਂ ਗਾਉਂਦੇ ਹਨ ਜਿਵੇਂ ਮਜਨੂੰ ਗਾਉਂਦਾ ਹੈ। ਇਸ ਤਰ੍ਹਾਂ ਗਾਉਂਦੇ ਹਨ ਜਿਵੇਂ ਸੋਹਣੀ ਤੇ ਮਹੀਂਵਾਲ ਗਾਉਂਦੇ ਹਨ। ਇਸ ਤਰ੍ਹਾਂ ਗਾਉਂਦੇ ਹਨ, ਜਿਵੇਂ ਸਸੀ ਤੇ ਪੁੰਨੂੰ ਗਾਉਂਦੇ ਹਨ। ਤਸ਼ਬੀਹ ਚੰਗੀ ਚੀਜ਼ ਦੀ, ਤਸ਼ਬੀਹ ਚੰਗੀ ਚੀਜ਼ ਨਾਲ ਦਿੱਤੀ ਜਾਏਗੀ। ਸੁਹੱਪਣ ਦੀ ਤਸ਼ਬੀਹ ਕਿਸੇ ਸੁੰਦਰਤਾ ਨਾਲ ਦਿੱਤੀ ਜਾਂਦੀ ਹੈ। ਜੇਕਰ ਰੱਬ ਦੇ ਆਸ਼ਿਕਾਂ ਦੀ ਤਸ਼ਬੀਹ ਵਾਸਤੇ ਵੀ ਮਜਨੂੰ ਹੈ, ਸੋਹਣੀ ਤੇ ਮਹੀਂਵਾਲ ਹੈ, ਤਾਂ ਨਖਿਧ ਨਹੀਂ ਹਨ ਉਹ। ਕਿਸੇ ਨੂੰ ਚੋਟ ਨਹੀਂ ਪਹੁੰਚੀ ਉਹਨਾਂ ਤੋਂ। ਆਪਣੀ ਦੁਨੀਆਂ ਵਿਚ ਮਸਤ ਰਹੇ ਹਨ।

ਦੂਰ ਕਿਉਂ ਜਾਉ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿਨ ਭਗਤ ਭਾਈ ਸਾਹਿਬ ਭਾਈ ਨੰਦ ਲਾਲ, ਉਹ ਵੀ ਲੈਲਾ ਤੇ ਮਜਨੂੰ ਦੀ ਉਪਮਾ ਕਰਨ ਤੋਂ ਬਾਜ਼ ਨਹੀਂ ਆਏ। ਇਹ ਵੀ ਮੈਂ ਅਰਜ਼ ਕਰਾਂ, ਉਹਨਾਂ ਨੇ ਵੀ ਉਪਮਾ ਕੀਤੀ। ਇਕ ਸ਼ਾਇਰ ਉਹਨਾਂ ਨੂੰ



ਇਕ ਆਪਣੀ ਕਿਤਾਬ ਭੇਟ ਕਰਦਾ ਹੈ ਤੇ ਭੇਟ ਕਰਨ ਤੋਂ ਪਹਿਲੇ ਕਹਿੰਦਾ ਹੈ ਇਹਦੇ ਵਿਚੋਂ ਦੋ ਚਾਰ ਨਜ਼ਮਾਂ ਤੁਹਾਨੂੰ ਸੁਨਾਣੀਆਂ ਹਨ। ਭਾਈ ਸਾਹਿਬ ਪੁੱਛਦੇ ਹਨ ਕਿ ਇਹਨਾਂ ਨਜ਼ਮਾਂ ਵਿਚ ਕਿਸ ਵਿਸ਼ੇ ਨੂੰ ਛੋਹਿਆ ਹੈ ? ਤਾਂ ਕਹਿੰਦਾ ਹੈ ਹੋਰ ਨਹੀਂ, ਲੈਲਾ ਤੇ ਮਜਨੂੰ ਦਾ ਵਿਸ਼ਾ ਹੈ। ਮੈਂ ਸਾਰਾ ਗ੍ਰੰਥ ਇਸ਼ਕ 'ਤੇ ਲਿਖਿਆ ਹੈ ਇਸ਼ਕ ਮਜ਼ਾਜੀ 'ਤੇ ਲਿਖਿਆ ਹੈ ਤੇ ਇਸ਼ਕ ਮਜ਼ਾਜੀ ਦੇ ਵਿਚ ਸਿਰਮੌਰ ਨਿਕਲੇ ਹਨ ਮਜਨੂੰ ਤੇ ਲੈਲਾ ਤਾਂ ਮੈਂ ਇਸ ਵਿਸ਼ੇ 'ਤੇ ਕਵਿਤਾਵਾਂ ਲਿਖਿਆਂ ਹਨ। ਭਾਈ ਸਾਹਿਬ ਕਹਿੰਦੇ ਹਨ ਕਿ ਫਿਰ ਇਕ ਦੋ ਮਿਸਰੇ ਹੀ ਸੁਣਾਉਣਾ, ਜ਼ਿਆਦਾ ਨਹੀਂ। ਹੁਣ ਸ਼ਾਇਰ ਕਹਿੰਦਾ ਹੈ ਪਹਿਲੇ ਮੈਂ ਤੁਹਾਨੂੰ ਦੋ ਨਜ਼ਮਾਂ ਮਜਨੂੰ ਦੇ ਸਬੰਧ ਵਿਚ ਸੁਣਾਉਂਦਾ ਹਾਂ, ਫਿਰ ਇਕ ਨਜ਼ਮ ਲੈਲਾ ਦੇ ਸਬੰਧ ਵਿਚ। ਘੱਟ ਤੋਂ ਘੱਟ ਤਿੰਨ ਨਜ਼ਮਾਂ ਤਾਂ ਸੁਣ ਲਉ। ਭਾਈ ਸਾਹਿਬ ਰਾਜ਼ੀ ਹੋ ਗਏ, ਠੀਕ ਹੈ, ਪਰ ਤਿੰਨ ਤੋਂ ਜ਼ਿਆਦਾ ਨਹੀਂ। ਵੱਡਾ ਗ੍ਰੰਥ ਸੀ। ਪਹਿਲੀਆਂ ਦੋ ਨਜ਼ਮਾਂ ਦੇ ਵਿਚ ਮਜਨੂੰ ਦੇ ਹਾਲਤ ਤੇ ਥੋੜ੍ਹਾ ਇਤਿਹਾਸਕਿ ਇਹ ਕੌਣ ਸੀ ? ਕਿਥੋਂ ਆਇਆ ਕਿਵੇਂ ਲੈਲਾ ਦੇ ਇਸ਼ਕ ਵਿਚ ਪਿਆ ? ਉਹਦੀ ਅਵਸਥਾ ਬਿਆਨ ਕੀਤੀ। ਜਿਉਂ ਜਿਉਂ ਮਜਨੂੰ ਦੀ ਗੱਲ ਉਸ ਨਜ਼ਮ ਦੇ ਰਾਹੀਂ ਸੁਣਾਈ ਗਿਆ, ਤਿਉਂ ਤਿਉਂ ਭਾਈ ਨੰਦ ਲਾਲ ਜੀ ਦਾ ਮਨ ਜੁੜਦਾ ਗਿਆ ਅਤੇ ਜਦ ਨਜ਼ਮ ਪੂਰੀ ਕੀਤੀ ਤਾਂ ਵਾਹਿਗੁਰੂ ਦੀ ਧੁੰਨ ਐਸੀ ਅਲਾਪੀ ਕਿ ਭਾਈ ਸਾਹਿਬ ਸਮਾਧੀ ਲੀਨ ਹੋ ਗਏ। ਫਿਰ ਉਹ ਸ਼ਾਇਰ ਕਹਿੰਦਾ ਹੈ ਕਿ ਭਾਈ ਜੀ, ਹੁਣ ਮੈਂ ਤੁਹਾਨੂੰ ਲੈਲਾ ਦੀ ਗੱਲ ਸੁਣਾਵਾਂ। ਸ਼ਾਇਰ ਆਪਣੇ ਵਿਚ ਮਸਤ ਇਸ ਵਾਸਤੇ ਸੀ ਕਿ ਇਸ ਨਜ਼ਮ ਤੋਂ ਭਾਈ ਜੀ ਬੜੇ ਮੁਤਾਸਰ ਹੋਏ ਹਨ। ਮੇਰੀ ਲਿਖਤ ਤੋਂ ਬੜੇ ਮੁਤਾਸਰ ਹੋਏ ਹਨ। ਖ਼ੁਸ਼ ਸੀ, ਪ੍ਰਸੰਨ ਸੀ। ਭਾਈ ਜੀ ਦਾ ਹੱਥ ਪਕੜ ਕੇ ਹਿਲਾਉਂਦੇ ਹਨ ਤੇ ਕਹਿੰਦੇ ਹਨ ਕਿ ਤੁਹਾਡੇ ਕਹੇ ਮੁਤਾਬਿਕ ਇਕ ਨਜ਼ਮ ਮੈਂ ਤੁਹਾਨੂੰ ਲੈਲਾ ਦੇ ਸਬੰਧ ਵਿਚ ਸੁਣਾਵਾਂ। ਭਾਈ ਜੀ ਕਹਿੰਦੇ ਹਨ, ਨਹੀਂ।

ਭਾਈ ਸਾਹਿਬ ਜੀ ਦੇ ਬੋਲ ਮੈਂ ਤੁਹਾਡੇ ਸਾਹਮਣੇ ਰੱਖਾਂ। ਕਹਿੰਦੇ ਹਨ, ਨੰਦ ਲਾਲ ਦੇ ਪਾਗ਼ਲ ਦਿਲ ਨੂੰ ਲੈਲਾ ਦਾ ਕਿੱਸਾ ਨਾ ਸੁਣਾ। ਤੂੰ ਮਜਨੂੰ ਦੀ ਗੱਲ ਸੁਣਾਈ ਤੇ ਮੈਂ ਆਪਣੀ ਅਕਲ ਗਵਾ ਬੈਠਾ। ਜੇ ਤੂੰ ਹੁਣ ਲੈਲਾ ਦੀ ਗੱਲ ਸੁਣਾਈ ਤਾਂ ਮੈਂ ਆਪਣੀ ਜਾਨ ਗਵਾ ਬੈਠਾਂਗਾ। ਮੇਰੇ ਪ੍ਰਾਣ ਨਿਕਲ ਜਾਣਗੇ। ਨਾ ਸੁਣਾ। ਬੱਸ ਹੋਰ ਨਹੀਂ ਸੁਣਨਾ। ਸੰਸਾਰ ਦੇ ਇਸ਼ਕ ਵਿਚ ਕੋਈ ਐਸਾ ਲੀਨ ਹੋਇਆ ਕਿ ਉਹਨੂੰ ਹਰ ਪਾਸੇ ਲੈਲਾ ਹੀ ਲੈਲਾ ਦਿਸੀ। ਤੇ ਜਿਹੜਾ ਹਰ ਪਾਸੇ ਪ੍ਰਮਾਤਮਾ ਰਮਿਆ ਹੋਵੇ ਤੇ ਦਿਖਾਈ ਨਾ ਦੇਵੇ ਤਾਂ ਅਜੇ ਇਸ਼ਕ ਨਹੀਂ। ਹਰ ਪਾਸੇ ਲੈਲਾ ਨਹੀਂ ਹੈ। ਪਰ ਇਸ਼ਕ ਮਜ਼ਾਜੀ ਵਿਚ ਲੀਨ ਹੋ ਕੇ ਮਜਨੂੰ ਨੂੰ ਹਰ ਪਾਸੇ ਲੈਲਾ ਦਿਖਾਈ ਦੇ ਰਹੀ ਹੈ, ਪਰ ਹਰ ਪਾਸੇ ਪ੍ਰਮਾਤਮਾ ਦਿਖਾਈ ਨਹੀਂ ਦੇ ਰਿਹਾ। ਤਾਂ ਇਹ ਅੰਨ੍ਹਿਆਂ ਦੀ ਦੁਨੀਆਂ ਨਹੀਂ ਤਾਂ ਹੋਰ ਕੀ ਹੈ। ਭਾਵਿਕ ਲੋਕ ਆਪਣੀਆਂ ਭਾਵਨਾਵਾਂ ਵਿਚ ਅੱਗੇ ਹੋਕੇ ਐਸੇ ਭਾਵਕ ਹੁੰਦੇ ਹਨ ਕਿ ਭਾਵਨਾ ਉਹਨਾਂ ਨੇ ਕਿਥੇ ਅੰਕਿਤ ਕੀਤੀ ਹੈ ? ਮੁਹੰਮਦ ਸਾਹਿਬ ਵਿਚ ਕੀਤੀ ਹੈ ਕਿ ਗੁਰੂ ਨਾਨਕ ਵਿਚ ਕੀਤੀ ਹੈ। ਪਰ ਭਾਵਨਾ ਇਤਨੀ ਅੱਗੇ ਚਲੀ ਗਈ ਹੈ ਕਿ

ਸਾਰਾ ਸੰਸਾਰ ਪ੍ਰਮਾਤਮਾ ਦੀ ਮੂਰਤੀ ਬਣ ਗਿਆ ਹੈ। ਯਾਤਰਾ ਤਾਂ ਪੱਥਰ ਤੋਂ ਹੀ ਸ਼ੁਰੂ ਕੀਤੀ ਸੀ ਨਾਮਦੇਵ ਨੇ। ਹੁਣ ਅਖ਼ੀਰ ਵਿਚ ਕਹਿੰਦਾ ਵੀ ਇੰਝ ਹੈ -

*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ॥*

(ਅੰਗ ੮੭੫)

ਮੇਰਾ ਰਾਮ ਨਿਰਾ ਮੰਦਰ ਮਸੀਤ ਵਿਚ ਨਹੀਂ। ਸਾਰਾ ਸੰਸਾਰ ਉਸੇ ਦਾ ਹੀ ਮੰਦਰ ਹੈ। ਉਸੇ ਦੀ ਮਸਜਿਦ ਹੈ। ਪਰ ਯਾਤਰਾ ਤਾਂ ਇਕ ਨਿੱਕੇ ਜਿਹੇ ਪੱਥਰ ਤੋਂ ਸ਼ੁਰੂ ਹੋਈ। ਭਾਵੁਕਤਾ ਤਾਂ ਇਤਨੀ ਵੱਧ ਗਈ ਕਿ ਸਾਰਾ ਸੰਸਾਰ ਭਗਵਾਨ ਹੋ ਗਿਆ ਇਹ ਭਾਵੁਕਤਾ ਜੇਕਰ ਵੱਧ ਜਾਏ, ਇਸ਼ਕ ਦੀ ਦੁਨੀਆਂ ਵਿਚ, ਸੰਸਾਰਿਕ ਇਸ਼ਕ ਦੁਨੀਆਂ ਜਿਸਨੂੰ ਉਰਦੂ ਫ਼ਾਰਸੀ ਵਿਚ ਇਸ਼ਕ ਮਜ਼ਾਜੀ ਕਹਿੰਦੇ ਹਨ ਤਾਂ ਸੰਸਾਰ ਸਾਰਾ ਹੀ ਉਸੇ ਦਾ ਰੂਪ ਹੋ ਜਾਂਦਾ ਹੈ ਜਿਹਦੇ ਨਾਲ ਇਸ਼ਕ ਹੈ। ਪਰ ਭਾਵੁਕਤਾ ਨੂੰ ਗਤੀ ਠੀਕ ਨਾ ਮਿਲੇ ਤਾਂ ਬੜਾ ਕਟੜ ਪੁਣਾ ਆ ਜਾਂਦਾ ਹੈ।

ਵੀਹ ਲੱਖ ਡਾਲਰ ਦੇਵਾਂਗੇ, ਇਹਨੂੰ ਕਤਲ ਕਰ ਦਿਉ। ਭਾਵਕ ਮਨੁੱਖ ਹੀ ਕਹਿ ਸਕਦਾ ਹੈ। ਭਾਵਿਕ ਮਨੁੱਖ ਕੋਈ ਭਾਵੁਕਤਾ ਦੇ ਵਿਚ ਗਰੱਸਿਆ ਹੋਇਆ ਹੀ ਕਹਿ ਸਕਦਾ ਹੈ ਕਿ ਇਹਨੂੰ ਜੀਣ ਨਹੀਂ ਦੇਣਾ। ਇਹਦੀ ਕਲਮ ਤਾਂ ਤੋੜਨੀ ਹੈ, ਇਹਦੇ ਹੱਥ ਵੀ ਤੋੜਨੇ ਹਨ। ਇਹਨੇ ਕਿਉਂ ਲਿਖਿਆ ? ਹੱਦ ਹੋ ਗਈ, ਕਿਸੇ ਨੂੰ ਵਿਚਾਰ ਦੇਣ ਦਾ ਵੀ ਹੱਕ ਨਹੀਂ। ਕਿਸੇ ਨੂੰ ਬੋਲਣ ਦਾ ਵੀ ਹੱਕ ਨਹੀਂ। ਭਾਵੁਕਤਾ ਜੇਕਰ ਗ਼ਲਤ ਦਿਸ਼ਾ ਵਿਚ ਗਮਨ ਕਰ ਗਈ ਤਾਂ ਵਿਚਾਰ ਦਾ ਜਵਾਬ ਵਿਚਾਰ ਵਿਚ ਨਹੀਂ ਹੋਏਗਾ, ਵਿਚਾਰ ਦਾ ਜਵਾਬ ਹਥਿਆਰ ਨਾਲ ਹੋਏਗਾ। ਕਿਉਂਕਿ ਭਾਵੁਕਤਾ ਨੇ ਰੂਪ ਰੇਖਾ ਗ਼ਲਤ ਧਾਰਨ ਕਰ ਲਈ। ਇਸ ਤਰ੍ਹਾਂ ਦੇ ਮਨੁੱਖ ਅਖ਼ੀਰ ਵਿਚ ਪਾਗ਼ਲ ਹੋ ਜਾਂਦੇ ਹਨ। ਇਹ ਪਾਗ਼ਲ ਖ਼ਾਨਿਆਂ ਦੇ ਵਿਚ ਭਰੇ ਹੋਏ ਮਨੁੱਖ ਨੱਬੇ ਫ਼ੀ ਸਦੀ ਉਹ ਮਨੁੱਖ ਹਨ ਜਿਨ੍ਹਾਂ ਦੀਆਂ ਭਾਵਨਾਵਾਂ ਭਟਕ ਗਈਆਂ ਹਨ। ਜਿਨ੍ਹਾਂ ਦੀ ਭਾਵੁਕਤਾ ਭਟਕ ਗਈ ਹੈ। ਜਿੰਨ੍ਹਾਂ ਦੇ ਜਜ਼ਬੇ ਭਟਕ ਗਏ ਹਨ। ਉਹਨਾਂ ਦੀ ਜੋ ਧਾਰਨਾ ਸੀ, ਜੋ ਉਹਨਾਂ ਦੀ ਭਾਵਨਾ ਸੀ, ਉਸਦੀ ਜਦ ਪੂਰਤੀ ਨਾ ਹੋਈ ਤਾਂ ਕ੍ਰੋਧ ਪ੍ਰਗਟ ਹੋਇਆ। ਕ੍ਰੋਧ ਨੇ ਦਿਮਾਗ਼ੀ ਸੰਤੁਲਨ ਡਾਵਾਂ ਡੋਲ ਕਰ ਦਿੱਤਾ।

ਭਾਵੁਕਤਾ ਤਿੰਨ ਦਿਸ਼ਾਵਾਂ ਵਿਚ ਗਮਨ ਕਰ ਸਕਦੀ ਹੈ ਭਗਤ ਬਣਾ ਸਕਦੀ ਹੈ, ਜਾਂ ਪਾਗ਼ਲ ਬਣਾ ਸਕਦੀ ਹੈ। ਕੋਈ ਕੋਈ ਪ੍ਰੇਮੀ ਬਣਦਾ ਹੈ। ਕੋਈ ਕੋਈ ਭਗਤ ਬਣਦਾ ਹੈ। ਕਿਸੇ ਹੱਦ ਤੱਕ ਨੱਬੇ ਫ਼ੀ ਸਦੀ ਪਾਗ਼ਲ ਹੀ ਬਣਦੇ ਹਨ। ਸੀਮਾ ਦੀ ਗੱਲ ਹੈ ਤਾਂ ਕੋਈ 90 ਡਿਗਰੀ 'ਤੇ ਪਾਗ਼ਲ ਹੁੰਦਾ ਹੈ, ਕੋਈ 80 ਡਿਗਰੀ 'ਤੇ ਪਾਗ਼ਲ ਹੁੰਦਾ ਹੈ ਤੇ ਕੋਈ 100 ਡਿਗਰੀ 'ਤੇ ਬਿਲਕੁਲ ਤਵਾਜ਼ਨ ਖੋਹ ਬੈਠਦਾ ਹੈ। 100 ਡਿਗਰੀ 'ਤੇ ਪਾਣੀ ਗਰਮ ਹੋਇਆ ਭਾਫ ਬਣ ਗਿਆ। ਪਰ ਬਾਕੀ ਕੀ ਪਾਗ਼ਲ ਹੋਣ ਦੀ ਤਿਆਰੀ ਵਿਚ ਹੁੰਦੇ ਹਨ ? ਮੈਂ ਦੇਖੇ ਹਨ ਨੱਬੇ



ਡਿਗਰੀ ਤੱਕ ਗਰਮ ਹੁੰਦੇ ਹਨ, 80 ਡਿਗਰੀ ਤੱਕ ਗਰਮ ਹੁੰਦੇ ਹਨ। ਥੋੜ੍ਹੀ ਜਿਹੀ ਹੋਰ ਗਰਮੀ ਵੱਧੀ, ਫਿਰ ਪਿੰਗਲਵਾੜੇ ਹੀ ਥਾਂ ਹੋਵੇਗੀ, ਹੋਰ ਕਿਧਰੇ ਨਹੀਂ। ਫਿਰ ਪਾਗ਼ਖਾਨੇ ਹੀ ਥਾਂ ਹੋਵੇਗੀ ਹੋਰ ਕਿਧਰੇ ਨਹੀਂ। ਉਂਝ ਅਕਲ ਦੇ ਤੱਲ 'ਤੇ ਜਿਉਂਦੇ ਹਨ। ਬੁੱਧੀਜੀਵੀ, ਅਕਲਮੰਦ, ਅਹਿਲੇ ਤਮੀਜ਼ ਜੇਕਰ ਬੁੱਧ ਨੂੰ ਵਰਤਦੇ ਗਏ, ਅੱਗੇ ਰੱਖਿਆ ਤਾਂ ਇਕ ਦਿਨ ਐਸਾ ਟਿਕਾਣਾ ਆ ਜਾਏਗਾ। ਉਹਨੇ ਕਹਿ ਦੇਣਾ ਹੈ-

*ਤੇਰੀ ਮੰਜ਼ਿਲ ਪੇ ਪਹੁੰਚਨਾ ਥਾ ਬਹੁਤ ਮੁਸ਼ਕਿਲ।*
*ਦਰ ਕਿਨਾਰ ਸਰਹੱਦੇ ਅਕਲ ਸੇ ਗੁਜ਼ਰੇ ਤਬ ਪਹੁੰਚੇ।*

ਤੇ ਪ੍ਰਭੂ ! ਅਕਲ ਦਾ ਦੀਵਾ ਜਗਾ ਕੇ ਮੈਂ ਤੇਰੇ ਰਸ 'ਤੇ ਚੱਲਿਆ ਸੀ ਪਰ ਚਲਦਿਆਂ ਚਲਦਿਆਂ ਰਸਤੇ ਵਿਚ ਨਹੀਂ ਰਿਹਾ। ਜਦ ਮੈਂ ਦੀਵੇ ਨੂੰ ਛੱਡ ਕੇ ਅੱਗੇ ਆਇਆ ਤਾਂ ਤੇਰਾ ਘਰ ਲੱਭ ਪਿਆ। ਸਰਹੱਦੇ ਅਕਲ ਸੇ ਗੁਜ਼ਰੇ ਤਬ ਪਹੁੰਚੇ। ਅਗਰ ਅਕਲ ਨਾਲ ਪਹੁੰਚ ਸਕਦਾ ਤਾਂ ਰੱਬ ਵੱਡਾ ਨਹੀਂ। ਮੇਰੀ ਅਕਲ ਵੱਡੀ ਹੈ। ਮੇਰੀ ਅਕਲ ਨੇ ਮੈਨੂੰ ਪਹੁੰਚਾ ਦਿੱਤਾ, ਮਿਲਾ ਦਿੱਤਾ ਨਹੀਂ। ਅਹਿਲੇ ਤਮੀਜ਼ ਇਹ ਬੁੱਧੀਜੀਵੀ ਇਸ ਦਾ ਅਕਲ ਤੋਂ ਅੱਗੇ ਜਾਣਾ ਬੜਾ ਔਖਾ ਹੋ ਜਾਂਦਾ ਹੈ। ਅਕਲ ਦੇ ਵਿਚ ਹੀ ਰਹਿ ਜਾਂਦਾ ਹੈ। ਫਿਰ ਤਾਰਕਿਕ ਬਣ ਜਾਂਦਾ ਹੈ। ਬੜੇ ਤਰਕਬਾਜ਼। ਫਿਰ ਇਸਦਾ ਕਰ, ਉਸਦਾ ਕਰ, ਐ ਨਹੀਂ, ਉਹ ਨਹੀਂ, ਤਰਕ ਨੂੰ ਸਹੀ ਦਿਸ਼ਾ ਮਿਲ ਜਾਏ। ਇਹ ਵੀ ਉਸ ਅਵਸਥਾ 'ਤੇ ਪਹੁੰਚ ਜਾਂਦਾ ਹੈ।

*ਬੁੱਧ ਮੇਂ ਨਾ ਬੁੱਧ ਰਹੀ, ਮੱਤ ਮੇਂ ਨਾ ਮੱਤ ਰਹੀ।*
*ਸੁਧ ਬੁਧ ਕਰਤੇ ਹਰ ਲਈ ਦੇਹੀ।*

ਹੇ ਪ੍ਰਭੂ ! ਤੇਰੇ ਮਾਰਗ 'ਤੇ ਕੀ ਚੱਲਿਆ, ਪਹਿਲੇ ਕ੍ਰੋਧ ਜਾਂਦਾ ਰਿਹਾ, ਕਿਸੇ ਨੇ ਲੁੱਟ ਲਿਆ। ਫਿਰ ਈਰਖਾ ਕਿਸੇ ਨੇ ਲੁੱਟ ਲਈ, ਫਿਰ ਅਗਿਆਨ ਕਿਸੇ ਨੇ ਲੁੱਟ ਲਿਆ। ਫਿਰ ਵਾਸ਼ਨਾ ਕਿਸੇ ਨੇ ਲੁੱਟ ਲਈ, ਫਿਰ ਮੋਹ ਕਿਸੇ ਨੇ ਲੁੱਟ ਲਿਆ। ਫਿਰ ਹੰਕਾਰ ਕਿਸੇ ਨੇ ਲੁੱਟ ਲਿਆ। ਹੇ ਰੱਬ ! ਤੇਰੇ ਮਾਰਗ 'ਤੇ ਚਲਦਿਆਂ ਚਲਦਿਆਂ ਅਕਲ ਵੀ ਕਿਸੇ ਨੇ ਲੁੱਟ ਲਈ। ਅਕਲ ਵੀ ਨਹੀਂ ਰਹੀ, ਬੁੱਧੀ ਵੀ ਨਹੀਂ ਰਹੀ।

*ਬੁੱਧ ਮੇਂ ਨਾ ਬੁੱਧ ਰਹੀ ਮੱਤ ਮੇਂ ਨਾ ਮੱਤ ਰਹੀ।*

ਉਹ ਵੀ ਜਾਂਦੀ ਰਹੀ।

*ਸੁਧ ਬੁਧ ਕਰਤੇ ਹਰ ਲਈ ਦੇਹੀ।*

ਹੁਣ ਹਰ ਚੋਰ ਨੂੰ ਕਹਿੰਦੇ ਹਨ ਕਿ ਕਮਾਲ ਦੀ ਗੱਲ, ਉਸ ਰਸਤੇ 'ਤੇ ਚੱਲ ਕੇ ਮੇਰੀ ਅਕਲ ਕਿਸੇ ਨੇ ਚੁਰਾ ਲਈ। ਜਾਂਦੀ ਰਹੀ ਅਕਲ। ਸਰਹੱਦੇ ਅਕਲ ਸੇ ਗੁਜ਼ਰੇ ਤਬ ਪਹੁੰਚੇ। ਜਦ ਅਕਲ ਦੀ ਸਰਹੱਦ ਤੋਂ ਟੱਪੇ ਤਾਂ ਹੇ ਪ੍ਰਭੂ! ਤੇਰੇ ਤੱਕ ਪਹੁੰਚੇ ਐਹਲੇ ਤਮੀਜ਼, ਬੁੱਧੀਜੀਵੀ,

ਅਕਲਮੰਦ ਮਨੁੱਖ। ਅਕਲ ਨੂੰ ਅੱਗੇ ਕਰ ਕਰ ਕੇ ਇਕ ਦਿਨ ਸਮਝ ਆਉਂਦੀ ਹੈ ਕਿ ਹੁਣ ਅਕਲ ਤੋਂ ਵੀ ਅੱਗੇ ਲੰਘਣਾ ਹੈ। ਅਕਲ ਨੂੰ ਬਹੁਤ ਅੱਗੇ ਕੀਤਾ। ਆਮ ਬੰਦਿਆਂ ਦਾ ਅਕਲ ਤੋਂ ਅੱਗੇ ਲੰਘਣਾ ਔਖਾ ਹੋ ਜਾਂਦਾ ਹੈ। ਤਾਰਕਿਕ ਹੋ ਜਾਂਦੇ ਹਨ ਅਤੇ ਇਤਨੀ ਤਰਕ ਕਰਦੇ ਹਨ ਕਿ ਅੰਜਾਮ ਵਿਚ ਨਾਸਤਿਕ ਹੋ ਜਾਂਦੇ ਹਨ। ਪੱਕੇ ਨਾਸਤਿਕ। ਬੜੀਆਂ ਪ੍ਰਬਲ ਦਲੀਲਾਂ ਹੁੰਦੀਆਂ ਹਨ ਇਹਨਾਂ ਕੋਲ ਕਿ ਕੋਈ ਪ੍ਰਮਾਤਮਾ ਨਹੀਂ। ਇਹ ਅਹਿਲੇ ਤਮੀਜ਼ ਲੋਕ, ਅਕਲਮੰਦ ਬੰਦੇ ਬੁੱਧੀਜੀਵੀ।

ਇਹ ਸਦੀ ਬੁੱਧੀਜੀਵੀ ਜ਼ਿਆਦਾ ਪੈਦਾ ਕਰ ਬੈਠੀ ਹੈ, ਇਸ ਵਾਸਤੇ ਹਰ ਸਿਆਣਾ ਬੰਦਾ ਨਾਸਤਿਕ ਮਿਲੇਗਾ। ਨਾ ਉਹ ਨਿਤਨੇਮ ਕਰਦਾ ਹੈ। ਨਾ ਉਹਦੇ ਕੋਲ ਤਰਕ ਹੈ। ਉਹ ਤਰਕ ਇਹ ਹੀ ਹੈ ਇਕ ਦਫ਼ਾ ਵਾਹਿਗੁਰੂ ਆਖਣਾ। ਬਾਰ ਬਾਰ ਕੀ ਆਖਣਾ ਹੈ। ਕਰੋੜ ਦਫ਼ਾ ਵਾਹਿਗੁਰੂ ਕਹਿਣ ਦੇ ਨਾਲ ਪਾਪ ਨਹੀਂ ਮਿਟਣਗੇ, ਇਕ ਦਫ਼ਾ ਵਾਹਿਗੁਰੂ ਆਖਣ ਨਾਲ ਕਰੋੜਾਂ ਪਾਪ ਮਿਟ ਜਾਣਗੇ, ਪਰ ਇਕ ਦਫ਼ਾ ਆਖਣ ਦਾ ਢੰਗ ਤਾਂ ਹੋਵੇ ਅਤੇ ਇਕ ਦਫ਼ਾ ਉਹ ਆਖੇ ਜਿਹੜਾ ਅਕਲ ਤੋਂ ਅੱਗੇ ਲੰਘ ਜਾਏ। ਅਕਲ ਦੇ ਤੱਲ 'ਤੇ ਅਗਰ ਆਖਿਆ ਫੇਰ ਕੁਝ ਵੀ ਨਹੀਂ। ਉਹਦੇ ਵਿਚ ਤਰਕ ਬਣੀ ਰਹੇਗੀ। ਉਹਦੇ ਵਿਚ ਅਸ਼ਰਧਾ ਵੀ ਬਣੀ ਰਹੇਗੀ। ਕਰੋੜਾਂ ਪਾਠ ਕੀਤੇ ਹਨ ਸੁਖਮਨੀ ਸਾਹਿਬ ਦੇ, ਨਹੀਂ ਧੁਲਨਗੇ ਪਾਪ। ਨਹੀਂ ਮਿੱਟਣਗੇ ਦੁੱਖ। ਜੇ ਕਿਸੇ ਦੇ ਮਿੱਟ ਗਏ ਤਾਂ ਦੱਸ ਦੇਵੇ। ਗੁਸਤਾਖੀ ਮਾਫ਼ ! ਬਹੁਤੀ ਅੱਗੇ ਗੱਲ ਨਾ ਕਰੀਏ, ਕਿਉਂਕਿ ਹਜ਼ਮ ਕਿਧਰੇ ਨਾ ਹੋਵੇ, ਪਰ ਮੈਂ ਅਰਜ਼ ਕਰਾਂ ਇਕ ਦਫ਼ਾ ਸੁਖਮਨੀ ਸਾਹਿਬ ਦੇ ਪਾਠ ਦੇ ਨਾਲ ਜੀਵਨ ਭਰ ਦੇ ਸੰਤਾਪ, ਦੁੱਖ ਪਾਪ ਮਿੱਟ ਜਾਂਦੇ ਹਨ ਅਤੇ ਕਰੋੜਾਂ ਦਫ਼ਾ ਦੇ ਕਰਦਿਆਂ ਨਹੀਂ ਮਿੱਟਦੇ। ਅਤੇ ਕਰੋੜਾਂ ਦਫ਼ਾ ਵਾਹਿਗੁਰੂ ਵਾਹਿਗੁਰੂ ਇਸ ਵਾਸਤੇ ਕਰਨਾ ਹੈ ਮੱਤਾਂ ਕਿਧਰੇ ਇਕ ਦਫ਼ਾ ਵਾਹਿਗੁਰੂ ਕਰਨ ਦੀ ਜਾਚ ਆ ਜਾਵੇ। ਬੱਸ ਏਨੀ ਹੀ ਗੱਲ ਹੈ। ਪਾਠ ਕਰਦਿਆਂ ਕਰਦਿਆਂ ਹੁਣ ਪਾਠ ਦਾ ਹੀ ਰੂਪ ਹੋ ਜਾਈਏ।

ਅਕਲ ਤੋਂ ਅੱਗੇ ਲੰਘ ਜਾਈਏ। ਅਕਲ ਦੇ ਤੱਲ 'ਤੇ ਜਿਊਣ ਵਾਲਾ ਮਨੁੱਖ ਆਖ਼ਿਰ ਸਾਇੰਟਿਸਟ ਹੋ ਜਾਏਗਾ। ਇਕ ਵਿਗਿਆਨੀ ਪਦਾਰਥ ਨੂੰ ਤੋੜਦਿਆਂ ਤੋੜਦਿਆਂ ਇਲੈਕਟਰੋਨ ਪ੍ਰਮਾਣੂ 'ਤੇ ਪਹੁੰਚਿਆ। ਅਣੂ 'ਤੇ ਪਹੁੰਚਿਆ ਅਤੇ ਕਹਿੰਦਾ ਹੈ ਇਸ ਤੋਂ ਸੂਖਸ਼ਮ ਹੋਰ ਕੁਝ ਵੀ ਨਹੀਂ। ਇਕ ਵਿਗਿਆਨਿਕ ਤੋੜਦਿਆਂ ਤੋੜਦਿਆਂ ਪਹੁੰਚਿਆ ਪ੍ਰਮਾਣੂ 'ਤੇ ਅਤੇ ਕਹਿੰਦਾ ਹੈ ਪ੍ਰਮਾਣੂ ਦਿਖਾਈ ਤਾਂ ਨਹੀਂ ਦੇਂਦਾ, ਮਹਿਸੂਸ ਵੀ ਨਹੀਂ ਹੁੰਦਾ, ਪਰ ਇਸ ਤੋਂ ਜੋ ਕੁਝ ਹੋ ਰਿਹਾ ਹੈ, ਉਸ ਤੋਂ ਅਸੀਂ ਅੰਦਾਜ਼ਾ ਲਾਉਂਦੇ ਹਾਂ ਕਿ ਕੁਝ ਹੈ। ਜਿਵੇਂ ਕਿਸੇ ਬੀਆਬਾਨ ਜੰਗਲ ਦੇ ਵਿਚ ਮੈਨੂੰ ਇਕ ਘੜੀ ਮਿਲ ਜਾਏ ਅਤੇ ਉਹ ਚੱਲ ਰਹੀ ਹੋਵੇ ਤਾਂ ਮੈਂ ਇਹ ਥੋੜੀ ਆਖਾਂਗਾ ਕਿ ਜਿਵੇਂ ਪੱਥਰ ਪਏ ਹਨ, ਰੇਤ ਪਈ ਹੈ। ਜਿਵੇਂ ਬਨਸਪਤੀ ਉੱਗੀ ਹੈ, ਇਸ ਤਰ੍ਹਾਂ ਘੜੀ ਉਗਾਈ ਹੋਏਗੀ ਜ਼ਮੀਨ ਵਿਚ। ਉਸ ਘੜੀ ਨੂੰ ਦੇਖ ਕੇ ਮੈਂ ਸੋਚਾਂਗਾ ਕਿ ਕਿਸੇ ਦੀ ਹੋਵੇਗੀ ਅਤੇ ਕਿਸੇ ਨੇ ਬਣਾਈ ਹੈ। ਇਤਨੀ ਤਰਤੀਬ ਹੋ ਨਹੀਂ ਸਕਦੀ। ਇਤਨੇ



ਪੁਰਜ਼ਿਆਂ ਦੀ ਤਰਤੀਬ ਅਤੇ ਇਹ ਸਾਰੇ ਪੁਰਜ਼ੇ ਤਰਤੀਬ ਅਨੁਸਾਰ ਚੱਲ ਰਹੇ ਹਨ ਤਾਂ ਕਿਸੇ ਨੇ ਇਹ ਤਰਤੀਬ ਦਿੱਤੀ ਹੈ।

ਸੰਸਾਰ ਵਿਚ ਇਤਨੀ ਤਰਤੀਬ ਹੈ ਕਿ ਅਰਬਾਂ ਖਰਬਾਂ ਸੂਰਜ ਚੰਦ ਤਾਰੇ ਚੱਲ ਰਹੇ ਹਨ। ਮਜ਼ਾਲ ਹੈ ਟਕਰਾਉਣ ਕਿਧਰੇ। ਸਭ ਕੁਝ ਤਰਤੀਬ ਵਿਚ ਚੱਲ ਰਿਹਾ ਹੈ। ਸਰੀਰ ਦੇ ਅੰਦਰ ਸਭ ਕੁਝ ਤਰਤੀਬ ਵਿਚ ਚੱਲ ਰਿਹਾ ਹੈ। ਕਿਵੇਂ ਅਸੀਂ ਭੋਜਨ ਖਾਂਦੇ ਹਾਂ। ਕਿਵੇਂ ਉਹ ਪਚਦਾ ਹੈ। ਰੱਸ ਬਣਦਾ ਹੈ, ਖ਼ੂਨ ਬਣਦਾ ਹੈ ਬੜੇ ਤਰਤੀਬ ਅਨੁਸਾਰ। ਅਗਲਾ ਖਾਧਾ ਹੋਇਆ ਖ਼ੂਨ ਨਾ ਬਣੇ ਤਾਂ ਤਿੰਨ ਦਿਨ ਤੋਂ ਜ਼ਿਆਦਾ ਅਸੀਂ ਜ਼ਿੰਦਾ ਵੀ ਨਹੀਂ ਰਹਿ ਸਕਦੇ। ਸਭ ਕੁਝ ਤਰਤੀਬ ਅਨੁਸਾਰ ਹੋ ਰਿਹਾ ਹੈ। ਪ੍ਰਮਾਣੂ ਦਾ ਅੰਜਾਮ ਦਿੱਸਿਆ ਤਾਂ ਵਿਗਿਆਨਿਕ ਨੇ ਕਹਿ ਦਿੱਤਾ ਕਿ ਅੰਜਾਮ ਤੋਂ ਅਸੀਂ ਕਹਿੰਦੇ ਹਾਂ ਕਿ ਪ੍ਰਮਾਣੂ ਹੈ। ਭਾਵੇਂ ਉਹ ਇਹਨਾਂ ਅੱਖਾਂ ਨਾਲ ਨਹੀਂ ਦਿਖਾਈ ਦੇਂਦਾ। ਭਗਤ ਨੇ ਵੀ ਕਹਿ ਦਿੱਤਾ। ਬ੍ਰਹਮ ਗਿਆਨੀ ਨੇ ਵੀ ਕਹਿ ਦਿੱਤਾ। ਸੰਸਾਰ ਨੂੰ ਵੇਖ ਕੇ, ਅੰਜਾਮ ਨੂੰ ਵੇਖ ਕੇ ਅਸੀਂ ਕਹਿੰਦੇ ਹਾਂ ਕਿ ਨਿਰੰਕਾਰ ਹੈ। ਭਾਵੇਂ ਇਹਨਾਂ ਅੱਖਾਂ ਨਾਲ ਨਹੀਂ ਦਿਖਾਈ ਦੇਂਦਾ। ਹੈ ਤਾਂ ਸਹੀ। ਅੰਜਾਮ ਨੂੰ ਦੇਖ ਕੇ, ਆਕਾਰ ਨੂੰ ਦੇਖ ਕੇ, ਤਰਤੀਬ ਨੂੰ ਦੇਖ ਕੇ, ਸੰਸਾਰ ਨੂੰ ਦੇਖ ਕੇ, ਅਸੀਂ ਦਾਅਵੇ ਨਾਲ ਕਹਿੰਦੇ ਹਾਂ ਕਿ ਨਿਰੰਕਾਰ ਹੈ, ਭਾਵੇਂ ਨਹੀਂ ਦਿਖਾਈ ਦੇਂਦਾ। ਅੰਜਾਮ ਨੂੰ ਦੇਖ ਕੇ ਇਕ ਸਾਇੰਟਿਸਟ ਕਹਿੰਦਾ ਹੈ ਪ੍ਰਮਾਣੂ ਹੈ, ਭਾਵੇਂ ਨਹੀਂ ਦਿਖਾਈ ਦੇਂਦਾ। ਬਾਰੀਕ ਤੋਂ ਬਾਰੀਕ ਖ਼ੁਰਦਬੀਨ ਵੀ ਅੱਜੇ ਤੱਕ ਨਹੀਂ ਦੇਖ ਸਕੀ।

ਤੁਸੀਂ ਕਰੰਟ ਨੂੰ ਦੇਖ ਸਕਦੇ ਹੋ ਤਾਰ ਵਿਚ ਚੱਲਦੇ ਹੋਏ ? ਅੰਜਾਮ ਨੂੰ ਵੇਖ ਸਕਦੇ ਹੋ ਕਿ ਕਰੰਟ ਤੋਂ ਜੋ ਅੱਗ ਨਿਕਲ ਸਕਦੀ ਹੈ। ਕਰੰਟ ਤੋਂ ਜੋ ਬਲਬ ਜਗ ਸਕਦਾ ਹੈ। ਕਰੰਟ ਤੋਂ ਜੋ ਪੱਖੇ ਚਲ ਸਕਦੇ ਹਨ। ਅੰਜਾਮ ਦਿਖਾਈ ਦੇਵੇਗਾ ਕਿਰਿਆ, ਦਿਖਾਈ ਦੇਵੇਗੀ, ਕਰੰਟ ਤਾਂ ਨਹੀਂ ਦਿਖਾਈ ਦੇਂਦਾ ਅਤੇ ਪਾਵਰ ਤਾਂ ਨਹੀਂ ਦਿਖਾਈ ਦੇਂਦੀ। ਤੇ ਹੁਣ ਇਹ ਦਲੀਲ ਖੜੀ ਕਰੀਏ। ਕਿਉਂਕਿ ਦਿਖਾਈ ਨਹੀਂ ਦੇਂਦਾ ਇਸ ਲਈ ਨਹੀਂ ਹੈ। ਕੋਈ ਦਲੀਲਬਾਜ਼ ਇਹ ਕਹਿ ਸਕਦਾ ਹੈ ਕਿ ਭਾਵੇਂ ਨਹੀਂ ਅੱਖਾਂ ਨਾਲ ਦਿਖਾਈ ਦੇਂਦਾ, ਪਰ ਹੈ। ਅੰਜਾਮ ਤੋਂ ਪਤਾ ਚੱਲ ਰਿਹਾ ਹੈ। ਉਹਦੀ ਕ੍ਰਿਤ ਤੋਂ ਪਤਾ ਚੱਲ ਰਿਹਾ ਹੈ। ਉਸ ਤੋਂ ਜੋ ਕੁਝ ਹੋ ਰਿਹਾ ਹੈ, ਉਸ ਤੋਂ ਪਤਾ ਚੱਲ ਰਿਹਾ ਹੈ। ਬਿਨਾਂ ਦੇਖਿਆਂ ਹੀ ਵਿਗਿਆਨ ਨੇ ਪ੍ਰਮਾਣੂ ਨੂੰ ਪ੍ਰਮਾਣੂ ਕਰਕੇ ਮਨ ਲਿਆ। ਪਦਾਰਥ ਨੂੰ ਤੋੜਦਿਆਂ ਤੋੜਦਿਆਂ ਪ੍ਰਮਾਣੂ ਤੱਕ ਪਹੁੰਚਿਆ। ਭਾਵੇਂ ਨਹੀਂ ਦਿਖਾਈ ਦਿੱਤਾ ਪਰ ਅੰਜਾਮ ਕਰਕੇ ਕਹਿੰਦਾ ਹੈ ਕਿ ਪ੍ਰਮਾਣੂ ਹੈ। ਪਰ ਇਕ ਬ੍ਰਹਮ ਗਿਆਨੀ, ਇਕ ਭਗਤ ਜੋੜਦਿਆਂ ਜੋੜਦਿਆਂ, ਦੋ ਬੰਦਿਆਂ ਨੂੰ ਜੋੜਦਿਆਂ, ਦੋ ਮੁਲਕਾਂ ਨੂੰ ਜੋੜਦਿਆਂ, ਦੋ ਕੌਮਾਂ ਨੂੰ ਜੋੜਦਿਆਂ, ਦੋ ਬਰਾਦਰੀਆਂ ਨੂੰ ਜੋੜਦਿਆਂ, ਸਭ ਕੁਝ ਨੂੰ ਜੋੜਦਿਆਂ ਜੋੜਦਿਆਂ ਉਹ ਪਹੁੰਚ ਗਿਆ ਪ੍ਰਮਾਤਮਾ ਤੱਕ। ਇਕ ਤੋੜਦਿਆਂ ਤੋੜਦਿਆਂ ਪਹੁੰਚਿਆ ਪ੍ਰਮਾਣੂ ਤੱਕ।

ਮੈਂ ਤੱਤਮਈ ਗੱਲ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ। ਥੋੜ੍ਹਾ ਜਿਹਾ ਧਿਆਨ ਨਾਲ ਸਰਵਨ ਕਰਨਾ। ਇਹ ਦੋਵੇਂ ਮਹਾਨ ਹਨ। ਇਕ ਤੋੜਦਿਆਂ ਤੋੜਦਿਆਂ ਪਹੁੰਚਿਆਂ ਪ੍ਰਮਾਣੂ ਤੱਕ। ਇਕ ਜੋੜਦਿਆਂ ਜੋੜਦਿਆਂ ਪਹੁੰਚਿਆ ਪ੍ਰਮਾਤਮਾ ਤੱਕ। ਇਕ ਜੋਗੀ ਬਣਿਆ। ਇਕ ਸਾਇੰਟਿਸਟ ਬਣਿਆ। ਨਾ ਪ੍ਰਮਾਣੂ ਦਿਖਾਈ ਦੇਂਦਾ ਹੈ, ਨਾ ਪ੍ਰਮਾਤਮਾ ਦਿਖਾਈ ਦੇਂਦਾ ਹੈ। ਸਾਇੰਟਿਸਟ ਐਲਾਨੀਆ ਕਹਿ ਰਿਹਾ ਹੈ ਅੰਜਾਮ ਤੋਂ ਪੱਤਾ ਚੱਲਦਾ ਹੈ ਕਿ ਪ੍ਰਮਾਣੂ ਹੈ। ਭਗਤ ਐਲਾਨੀਆ ਕਹਿ ਰਿਹਾ ਹੈ ਅੰਜਾਮ ਤੋਂ ਮੈਂ ਕਹਿ ਸਕਦਾ ਹਾਂ ਪ੍ਰਮਾਤਮਾ ਹੈ। ਅਕਲ ਦੀ ਵਰਤੋਂ ਕਰਕੇ ਇਕ ਪ੍ਰਮਾਣੂ ਤੱਕ ਪਹੁੰਚਿਆ। ਇਕ ਪ੍ਰਮਾਤਮਾ ਤੱਕ ਪਹੁੰਚਿਆ, ਪਰ ਪਹੁੰਚੇ ਦੋਵੇਂ ਉਸ ਵਕਤ ਜਦ ਇਕ ਅਕਲ ਦੀ ਸਰਹੱਦ ਤੋਂ ਅੱਗੇ ਚਲਾ ਗਿਆ ਤੇ ਉਸ ਨੇ ਕਬੂਲ ਕੀਤਾ ਕਿ ਸਭ ਕੁਝ ਮੇਰੀ ਅਕਲ ਤੋਂ ਪਰੇ ਹੈ। ਕੋਈ ਸਾਇੰਟਿਸਟ ਅੱਜ ਤੱਕ ਨਹੀਂ ਕਹਿ ਸਕਿਆ। ਭਾਵੇਂ ਉਹਨਾਂ ਦੇ ਦਾਅਵੇ ਹਨ, ਵਿਗਿਆਨ ਦੇ ਦਾਅਵੇ ਹਨ। ਜੋ ਜਾਣ ਲੈਂਦੇ ਹਾਂ, ਰੱਸ ਖੋਹ ਜਾਂਦਾ ਹੈ। ਰਮਜ਼ ਖੋਹ ਜਾਂਦੀ ਹੈ। ਜੋ ਅਸੀਂ ਜਾਣ ਲਿਆ, ਉਹ ਕੁਝ ਵੀ ਨਹੀਂ ਹੈ ਤੇ ਜਿਸ ਨੂੰ ਅਸੀਂ ਨਹੀਂ ਜਾਣਿਆ ਤਾਂ ਅੱਜ ਜਾਂ ਕੱਲ ਤਕ ਜਾਣ ਲਵਾਂਗੇ। ਵਿਗਿਆਨ ਐਸੇ ਦਾਅਵੇ ਕਰਦਾ ਹੈ, ਗਿਆਨ ਐਸਾ ਦਾਅਵਾ ਨਹੀਂ ਕਰਦਾ। ਬ੍ਰਹਮ ਗਿਆਨੀ ਇਹ ਕਹਿੰਦਾ ਹੈ ਤੂੰ ਕਿਤਨਾ ਵੀ ਜਾਣ, ਕਿਤਨਾ ਵੀ ਜਾਣ, ਫਿਰ ਵੀ ਬਾਕੀ ਜਾਨਣ ਨੂੰ ਰਹੇਗਾ। ਜਿਤਨਾ ਤੂੰ ਜਾਣ ਲਿਆ, ਉਹ ਵੀ ਪੂਰਾ ਨਹੀਂ ਜਾਣਿਆ ਤੇ ਹੁਣ ਤਾਂ ਮੈਂ ਦੇਖ ਹੈਰਾਨ ਹੋ ਗਿਆ ਕਿ ਸਾਇੰਸ ਖ਼ੁਦ ਕਹਿ ਰਹੀ ਹੈ ਕਿ ਇਕ ਇਕ ਅੰਗ ਸਰੀਰ ਦਾ ਮਹਾਨ ਹੈ।

ਮੈਂ ਕਈ ਦਫ਼ਾ ਅਰਜ਼ ਕੀਤੀ ਹੈ। ਇਕ ਇਕ ਅੰਗ ਦੇ ਸਪੈਸ਼ਲਿਸਟ ਪੈਦਾ ਹੋ ਰਹੇ ਹਨ। ਸਾਇੰਸ ਖ਼ੁਦ ਕਹਿ ਰਹੀ ਹੈ ਕਿ ਇਕ ਇਕ ਸਰੀਰ ਦਾ ਇੰਦਰਾ ਵੀ ਮਹਾਨ ਹੈ ਤੇ ਬ੍ਰਹਿਮੰਡ ਇਤਨਾ ਵੱਡਾ ਹੈ, ਬ੍ਰਹਮ ਗਿਆਨੀ ਕਹਿੰਦਾ ਹੈ ਕਿ ਮੈਂ ਕਿਤਨਾ ਵੀ ਜਾਣ ਲਵਾਂ, ਜਾਨਣ ਨੂੰ ਬਾਕੀ ਹੈ ਤੇ ਬਾਕੀ ਰਹੇਗਾ। ਇਸ ਵਾਸਤੇ ਅਕਲ ਤੋਂ ਅੱਗੇ ਚੱਲ ਕੇ ਜੁੜ ਜਾਂਦਾ ਹੈ ਉਸ ਪ੍ਰਮਾਤਮਾ ਨਾਲ ਤੇ ਜੁੜਦਿਆਂ ਜੁੜਦਿਆਂ ਜੋਗੀ ਬਣ ਜਾਂਦਾ ਹੈ। ਇਕ ਵਿਗਿਆਨਕ ਬਣ ਜਾਂਦਾ ਹੈ। ਇਕ ਪੱਕਾ ਨਾਸਤਿਕ ਬਣ ਜਾਂਦਾ ਹੈ। ਕੇਸ਼ਵ ਚੰਦਰ ਨਾਸਤਿਕ ਬਣ ਜਾਂਦਾ ਹੈ ਅਤੇ ਮਿਰਜ਼ਾ ਗ਼ਾਲਿਬ ਨਾਸਤਿਕ ਬਣ ਗਿਆ। ਆਮ ਮਨੁੱਖ ਅਕਲ ਦੇ ਤੱਲ 'ਤੇ ਜਿਉਂਦਾ ਸੰਸਾਰ ਵਿਚ ਉਪਯੋਗੀ ਹੈ। ਸਮਾਜ ਵਿਚ ਉਸ ਦੀ ਗੱਲ ਹੈ। ਰਾਜਨੀਤੀ ਵਿਚ ਉਸ ਦੀ ਗੱਲ ਹੈ। ਸੰਸਾਰ ਵਿਚ ਉਸ ਦਾ ਉਪਯੋਗ ਹੈ। ਬਾਕੀ ਪ੍ਰਾਕਿਰਤੀ ਅਨੰਦ ਤੇ ਸੁੱਖ ਹੀ ਹੈ। ਜਾਂ ਤਾਂ ਮਨੁੱਖ ਤੱਲ ਤੋਂ ਥੱਲੇ ਜਾਏ ਜਾਂ ਅਕਲ ਤੋਂ ਉੱਤੇ ਜਾਏ। ਇਸ ਤੋਂ ਬਿਨਾਂ ਖੇਡ ਬਣੇਗੀ ਨਹੀਂ।

ਧੰਨ ਗੁਰੂ ਨਾਨਕ ਦੇਵ ਜੀ ਦੇ ਅੱਜ ਦੇ ਇਸ ਪਾਵਨ ਪਵਿੱਤਰ ਵਾਕ ਦੇ ਵਿਚ ਬੱਸ ਸ਼ਬਦ ਦਾ ਸਾਰ ਜੋ ਮੇਰੇ ਦਿਮਾਗ਼ ਵਿਚ ਸੀ, ਮੈਂ ਤੁਹਾਡੇ ਸਾਹਮਣੇ ਰੱਖਿਆ। ਇਸ ਦੇਸ਼ ਵਿਚ ਬ੍ਰਹਮਾ ਹੋਇਆ ਅਕਲ ਦੇ ਤੱਲ 'ਤੇ ਜਿਊਣ ਵਾਲਾ। ਹੁਣ ਜਿਹੜਾ ਅਕਲ ਦੇ ਤੱਲ 'ਤੇ ਜਿਊਣ ਵਾਲਾ ਵਿਗਿਆਨਿਕ ਅਤੇ ਇਕ ਸੰਤ ਹੈ, ਉਹ ਦੋਵੇਂ ਜਗਤ ਦਾ ਮੂਲ ਲੱਭਦੇ ਹਨ



ਕਿ ਮੂਲ ਕੀ ਹੈ। ਸੰਸਾਰ ਦਾ ਮੂਲ ਕੀ ਹੈ। ਇਕ ਤੋੜਦਿਆਂ ਤੋੜਦਿਆਂ ਮੂਲ ਲੱਭਣਾ ਚਾਹੁੰਦਾ ਹੈ ਤੇ ਪ੍ਰਮਾਣੂ ਤੱਕ ਪਹੁੰਚਿਆ। ਇਕ ਜੋੜਦਿਆਂ ਜੋੜਦਿਆਂ ਮੂਲ ਲੱਭਣਾ ਚਾਹੁੰਦਾ ਹੈ, ਪ੍ਰਮਾਤਮਾ ਤੱਕ ਪਹੁੰਚਿਆ। ਵੈਸੇ ਦੋਵੇਂ ਹੀ ਮੂਲ ਲੱਭਣਾ ਚਾਹੁੰਦੇ ਹਨ। ਬੁਨਿਆਦ ਲੱਭਣਾ ਚਾਹੁੰਦੇ ਹਨ ਤਾਂ ਬ੍ਰਹਮਾ ਬੁਨਿਆਦ ਲੱਭਣਾ ਚਾਹੁੰਦਾ ਸੀ ਅਤੇ ਬਾਕਾਇਦਾ ਗੁਰੂ ਨਾਨਕ ਨੇ ਇਸ ਦਾ ਜ਼ਿਕਰ ਕੀਤਾ ਹੈ-

*ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਿਆ॥*

(ਅੰਗ ੩੫੦)

ਬ੍ਰਹਮ ਦੀ ਖੋਜ ਸ੍ਰਿਸ਼ਟੀ ਦੀ ਖੋਜ ਹੈ। ਬ੍ਰਹਮੇ ਦੀ ਖੋਜ ਪਦਾਰਥ ਦੀ ਖੋਜ ਹੈ, ਪ੍ਰਮਾਤਮਾ ਦੀ ਨਹੀਂ। ਸੰਸਾਰ ਦੇ ਮੂਲ ਦੀ ਖੋਜ ਹੈ ਕਿ ਜਗਤ ਦਾ ਮੂਲ ਕੀ ਹੈ।

*ਬ੍ਰਹਮਾ ਭਾਲਣ ਸ੍ਰਿਸਟ ਗਿਆ॥*
*ਆਗੈ ਅੰਤੁ ਨ ਪਾਇਓ ਤਾ ਕਾ*
*ਕੰਸੁ ਛੇਦਿ ਕਿਆ ਵਡਾ ਭਇਆ॥*

ਬ੍ਰਹਮਾ ਜੋ ਅਕਲ ਦੇ ਤੱਲ 'ਤੇ ਜਿਊਣ ਵਾਲਾ ਹੈ ਅਤੇ ਸ਼ਿਵਜੀ ਜੋ ਹਿਰਦੇ ਦੇ ਤੱਲ 'ਤੇ ਜਿਊਣ ਵਾਲਾ ਹੈ। ਇਸ ਵਾਸਤੇ ਜੋ ਹਿਰਦੇ ਦੇ ਤੱਲ 'ਤੇ ਜਿਊਣ ਵਾਲਾ ਹੈ, ਉਹ ਨਹੀਂ ਸੋਚਦਾ ਕਿ ਮੁਰਦਿਆਂ ਦੀਆਂ ਖੋਪੜੀਆਂ ਮੈਂ ਗਲ੍ਹ ਵਿਚ ਪਾਈਆਂ। ਸੱਪਾਂ ਦੀਆਂ ਮਾਲਾਂ ਮੇਰੇ ਗਲ੍ਹ ਵਿਚ ਹਨ। ਲੋਕੀਂ ਕੀ ਆਖਣਗੇ। ਉਹ ਅਕਲ ਨੂੰ ਅੱਗੇ ਕਰਦਾ ਹੀ ਨਹੀਂ। ਹਿਰਦੇ ਦੇ ਤੱਲ 'ਤੇ ਭਾਵਿਕ ਹੈ। ਭਾਵਨਾਵਾਂ ਦੇ ਤੱਲ 'ਤੇ ਜੀਣ ਵਾਲਾ ਭਗਤ ਹੈ। ਕੋਈ ਕੁਝ ਪਿਆ ਆਖੇ, ਇਹਦੇ ਨਾਲ ਕੋਈ ਮਤਲਬ ਨਹੀਂ। ਉਹ ਤਨ 'ਤੇ ਰਾਖ ਵੀ ਮੱਲ ਲੈਂਦਾ ਹੈ ਅਤੇ ਇਕ ਨਿੱਕੀ ਜਿਹੀ ਲੰਗੋਟੀ ਪਹਿਨਦਾ ਹੈ। ਬੀਆਬਾਨ ਜੰਗਲਾਂ ਵਿਚ ਰਹਿੰਦਾ ਹੈ। ਉਜਾੜ ਦੇ ਵਿਚ ਰਹਿੰਦਾ ਹੈ। ਇਕ ਹਿਰਦੇ ਤੇ ਤੱਲ 'ਤੇ ਜੀਣ ਵਾਲਾ ਹੈ। ਪਰ ਮੈਂ ਅਰਜ਼ ਕਰਾਂ, ਕਹਿੰਦੇ ਹਨ, ਸਾਰੇ ਅਵਤਾਰ ਵਿਸ਼ਨੂੰ ਦੇ ਹਨ, ਕਿਉਂਕਿ ਵਿਸ਼ਨੂੰ ਸਤੋ ਗੁਣੀ ਹੈ। ਅਕਲ ਤੇ ਹਿਰਦੇ ਦੋਵਾਂ ਦਾ ਸੁਮੇਲ ਜੋੜਦਾ ਹੈ। ਬੱਸ ਗੁਰੂ ਨਾਨਕ ਦੇਵ ਜੀ ਨੇ ਜਿਹੜਾ ਧਰਮ ਸਾਡੇ ਸਾਹਮਣੇ ਰੱਖਿਆ ਹੈ ਸਤੋ ਗੁਣੀ ਅਕਲ ਦੀ ਵਰਤੋਂ ਕਰੋ। ਹਿਰਦੇ ਦੀ ਵਰਤੋਂ ਕਰੋ। ਅਕਲ ਨੂੰ ਅੱਗੇ ਕਰੋ ਸਮਝਣ ਦੇ ਲਈ। ਹਿਰਦੇ ਨੂੰ ਅੱਗੇ ਕਰੋ ਜੁੜਨ ਦੇ ਲਈ। ਜਜ਼ਬਿਆ 'ਤੇ ਖੜਾ ਹੈ ਇਸਲਾਮ, ਅਕਲ 'ਤੇ ਖੜੇ ਹਨ ਭਾਰਤ ਦੇ ਬਾਕੀ ਧਰਮ। ਅਕਲ ਤੇ ਹਿਰਦੇ 'ਤੇ ਖੜੀ ਹੈ ਗੁਰਮਤਿ। ਕੋਰੀ ਅਕਲ ਵੀ ਨਹੀਂ-

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

ਹਿਰਦੇ ਨੂੰ ਅੱਗੇ ਕਰ, ਪਰ ਸਿਰਫ਼ ਹਿਰਦਾ ਨਹੀਂ, ਅਕਲ ਨੂੰ ਵੀ ਅੱਗੇ ਕਰ।

*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*

(ਅੰਗ ੧੨੪੫)

ਜੇਕਰ ਅਕਲ ਨੂੰ ਤੂੰ ਅੱਗੇ ਨਹੀਂ ਕੀਤਾ ਤਾਂ ਤੇਰਾ ਵਿਸ਼ਵਾਸ ਅੰਧ ਵਿਸ਼ਵਾਸ ਹੈ। ਧਰਮ ਕਈਆਂ ਨੂੰ ਅੰਨ੍ਹਾ ਕਰ ਦੇਂਦਾ ਹੈ ਤਾਂ ਹੀ ਤੇ ਇਤਨਾ ਖ਼ੂਨ ਖ਼ਰਾਬਾ ਹੁੰਦਾ ਹੈ। ਲੜਾਈ ਝਗੜੇ, ਉਧਰੋਂ ਅੰਨ੍ਹੇ ਆ ਰਹੇ ਹਨ, ਇਧਰੋਂ ਵੀ ਅੰਨ੍ਹੇ ਆ ਰਹੇ ਹਨ, ਟਕਰਾ ਜਾਣਗੇ, ਹੋਰ ਕੀ ਹੈ। ਬੜੀਆਂ ਲੜਾਈਆਂ ਹਨ- ਹਿੰਦੂ ਮੁਸਲਮਾਨ ਲੜਾਈ। ਕ੍ਰਿਸਚਨ ਲੜਦੇ ਰਹੇ, ਰੋਮਨ ਕੈਥੋਲਿਕ ਲੜਦੇ ਰਹੇ। ਸ਼ੀਆ ਸੁੰਨੀ ਲੜਾਈ। ਸਿੱਖਾਂ ਵਿਚ ਦੰਗੇ ਫ਼ਸਾਦ ਆਪਸ ਵਿਚ ਹੋ ਜਾਂਦੇ ਹਨ। ਨਿੱਕੀ ਨਿੱਕੀ ਵਿਚਾਰਧਾਰਾ ਉੱਤੇ ਖ਼ੂਨ ਖ਼ਰਾਬੇ ਹੋ ਜਾਂਦੇ ਹਨ। ਕਾਰਣ ਫੋਕੇ ਜਜ਼ਬੇ ਹੀ ਜਜ਼ਬੇ। ਕਿਧਰੇ ਅਕਲ ਹੀ ਅਕਲ।

ਅਕਲ ਤੇ ਹਿਰਦੇ ਦਾ ਸੰਗਮ ਕੀਤਾ ਧੰਨ ਗੁਰੂ ਨਾਨਕ ਨੇ। ਸਾਰੀ ਬਾਣੀ ਵਿਚ ਭਾਵਨਾ ਭਗਤੀ ਹੈ। ਸਾਰੀ ਬਾਣੀ ਵਿਚ ਗਿਆਨ ਹੈ। ਦੋਹਾਂ ਦਾ ਸੁਮੇਲ ਹੈ। ਦੋਹਾਂ ਦਾ ਸੰਗਮ ਹੈ। ਅਕਲ ਨਾਲ ਸਮਝਣ ਦੀ ਕੋਸ਼ਿਸ ਕਰ। ਜਦ ਤੇਰੀ ਸਮਝ ਵਿਚ ਇਹ ਆ ਜਾਏ ਕਿ ਮੈਂ ਨਹੀਂ ਸਮਝ ਸਕਦਾ ਤਾਂ ਫਿਰ ਜੁੜਨ ਦੀ ਕੋਸ਼ਿਸ ਕਰ। ਹਿਰਦੇ ਨੂੰ ਅੱਗੇ ਕਰ। ਸਮਝ ਸਮਝ ਕੇ ਇਹੀ ਗੱਲ ਸਮਝ ਵਿਚ ਆਏਗੀ ਕਿ ਮੈਂ ਨਹੀਂ ਸਮਝ ਸਕਦਾ। ਬੱਸ ਇਹ ਸਮਝ ਆਏਗੀ ਕਿ ਮੈਂ ਨਹੀਂ ਸਮਝ ਸਕਦਾ ਤਾਂ ਜੁੜ ਤੇ ਸਕਦਾ ਹਾਂ। ਮੈਂ ਇਕ ਬੂੰਦ ਦੀ ਤਰ੍ਹਾਂ ਹਾਂ। ਉਸ ਸੰਸਾਰ ਦੀ ਤਰ੍ਹਾਂ ਹਾਂ। ਬੂੰਦ ਸਾਗਰ ਨੂੰ ਕਿਵੇਂ ਨਾਪੇ। ਇਹ ਬੂੰਦ ਸਾਗਰ ਨੂੰ ਤਾਂ ਨਹੀਂ ਨਾਪ ਸਕਦੀ, ਪਰ ਸਾਗਰ ਵਿਚ ਲੀਨ ਹੋ ਕੇ, ਸਾਗਰ ਨਾਲ ਜੁੜ ਕੇ ਸਾਗਰ ਹੋ ਸਕਦੀ ਹੈ। ਬੱਸ ਇੰਨੀ ਗੱਲ ਸਮਝਣ ਵਾਲੀ ਹੈ ਕਿ ਅਕਲ ਨੂੰ ਅੱਗੇ ਕੀਤਾ। ਕਰਨਾ ਚਾਹੀਦਾ ਹੈ ਪਰ ਜਦ ਇਹ ਪਤਾ ਚਲੇ ਕਿ ਕਿਤਨਾ ਵੀ ਮੈਂ ਅੱਗੇ ਕਰਾਂ, ਤੂੰ ਫੇਰ ਵੀ ਅੱਗੇ ਹੈਂ। ਉਥੋਂ ਤੱਕ ਨਹੀਂ ਪਹੁੰਚਦੀ ਅਕਲ। ਮੈਂ ਨਹੀਂ ਗਿਣਤੀ ਕਰ ਸਕਦਾ। ਮੈਂ ਨਹੀਂ ਸਮਝ ਸਕਦਾ। ਮੈਂ ਨਹੀਂ ਤੈਨੂੰ ਨਾਪ ਤੋਲ ਸਕਦਾ ਪਰ ਮੈਂ ਤੇਰੇ ਵਿਚ ਜੁੜ ਸਕਦਾ ਹਾਂ। ਤੂੰ ਅਕਲ ਤੇ ਹਿਰਦਾ, ਭਾਵਨਾ ਤੇ ਬੁੱਧੀ ਦਾ ਇਕ ਸੰਗਮ ਹੈਂ। ਗੰਗਾ ਜਮਨਾ ਇਕ ਸੰਗਮ ਹੈ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਇਹ ਬਾਣੀ।

ਭਾਰਤ ਵਿਚ ਕੁਝ ਰਿਸ਼ੀਆਂ ਨੇ ਠੀਕ ਹੀ ਆਖਿਆ ਕਿ ਸਾਰੇ ਅਵਤਾਰ ਵਿਸ਼ਨੂੰ ਦੇ ਹਨ। ਵਿਸ਼ਨੂੰ ਉਹ ਹੈ ਜੋ ਅਕਲ ਤੋਂ ਥੱਲੇ ਨਹੀਂ ਜਿਉਂਦਾ। ਉਹ ਨਹੀਂ ਤਨ ਉੱਤੇ ਰਾਖ ਮੱਲ ਸਕਦਾ। ਉਹ ਨਹੀਂ ਗਲ੍ਹ ਵਿਚ ਸੱਪਾਂ ਦੀ ਮਾਲਾ ਪਹਿਨ ਸਕਦਾ। ਉਹ ਤਾਂ ਸੋਨੇ ਦੇ ਸਿੰਘਾਸਨ 'ਤੇ ਬੈਠਦਾ ਹੈ। ਉਹਦੇ ਕੋਲ ਲਛਮੀ ਬੈਠਦੀ ਹੈ। ਉਹ ਗ੍ਰਿਹਸਤੀ ਹੈ ਪੂਰਾ। ਉਹ ਤਰ੍ਹਾਂ ਤਰ੍ਹਾਂ ਦੇ ਸਾਜ਼ੋ ਸਾਮਾਨ ਵਿਚ ਰਹਿੰਦਾ ਹੈ। ਪਰ ਸਾਜ਼ੋ ਸਾਮਾਨ ਦੇ ਵਿਚ ਕਿਧਰੇ ਭੁੱਲ ਨਾ ਜਾਈਏ, ਲੀਨ ਨਾ ਹੋ ਜਾਈਏ, ਸਭ ਕੁਝ ਪ੍ਰਮਾਤਮਾ ਦੀ ਦਾਤ ਸਮਝਦਾ ਹੈ। ਉਸੇ ਦਾ ਹੀ ਭੰਡਾਰਾ



ਸਮਝਦਾ ਹੈ। ਉਸੇ ਤੋਂ ਹੀ ਸਭ ਕੁਝ ਆ ਰਿਹਾ ਹੈ। ਇਸ ਤਰ੍ਹਾਂ ਆਪਣੀ ਅਕਲ ਨੂੰ ਅੱਗੇ ਕਰਦਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਦੀ ਸਾਰੀ ਦੀ ਸਾਰੀ ਬਾਣੀ ਭਾਵਨਾਵਾਂ ਤੇ ਗਿਆਨ ਦਾ ਸੰਗਮ ਹੈ। ਐਸਾ ਗਿਆਨ ਜਿਹਦੇ ਵਿਚ ਇਹ ਆਖਿਆ ਗਿਆ, ਜਾਣ ਜਾਣ ਕੇ ਇਹ ਜਾਣਿਆ ਕਿ ਅਸੀਂ ਨਹੀਂ ਜਾਣ ਸਕਦੇ, ਜੁੜ ਸਕਦੇ ਹਾਂ। ਇਸ ਤਰ੍ਹਾਂ ਦਾ ਇਹ ਜੋ ਮਹਾਨ ਗਿਆਨ ਹੈ, ਅੱਜ ਦਾ ਇਹ ਪਾਵਨ ਪਵਿੱਤਰ ਵਾਕ ਜਿੰਨ੍ਹਾਂ ਨੇ ਕੋਸ਼ਿਸ ਕੀਤੀ ਪੂਰਾ ਨਾਪਣ ਦੀ, ਤੋਲਣ ਦੀ, ਗਿਣਤੀ ਕਰਨ ਦੀ, ਸਫਲਤਾ ਉਹਨਾਂ ਨੂੰ ਨਹੀਂ ਮਿਲੀ। ਤਾਂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ, ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਵਾਕ ਦੇ ਰਾਹੀਂ ਉਹਨਾਂ ਦਾ ਜ਼ਿਕਰ ਪਏ ਕਰਦੇ ਹਨ। ਅੱਖਰੀ ਅਰਥ ਮੈਂ ਤੁਹਾਡੇ ਸਾਹਮਣੇ ਰਖਾਂ। ਇਕ ਵਾਰ ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ ਜੀ।

*ਰਾਮਕਲੀ ਮਹਲਾ ੫॥ ਮਹਿਮਾ ਨ ਜਾਨਹਿ ਬੇਦ॥*

ਵੇਦ ਅਚਾਰੀਆ ਬ੍ਰਹਮਾ ਉਹ ਚਾਹੁੰਦਾ ਸੀ ਸਾਰੇ ਸੰਸਾਰ ਨੂੰ ਮੈਂ ਸਮਝਣਾ ਹੈ ਤੇ ਉਹਦੇ ਮੂਲ ਨੂੰ ਵੀ ਮੈਂ ਸਮਝਣਾ ਹੈ, ਪਰ ਆਖ਼ਰ ਉਸ ਨੇ ਵੀ ਕਹਿ ਦਿੱਤਾ ਕਿ ਨੇਕੀ ਇਹ ਨਹੀਂ ਹੈ। ਮੂਲ ਇਹ ਨਹੀਂ ਹੈ ਅਤੇ ਆਖ਼ਰ ਜ਼ਬਾਨ ਵਿਚੋਂ ਨਿਕਲਿਆ-ਬੇਅੰਤ।

*ਬ੍ਰਹਮੇ ਨਹੀ ਜਾਨਹਿ ਭੇਦ॥*

ਬ੍ਰਹਮੇ ਨੇ ਨਹੀਂ ਤੇਰਾ ਅੰਤ ਪਾਇਆ।

*ਅਵਤਾਰ ਨ ਜਾਨਹਿ ਅੰਤੁ॥*

ਜਿਥੇ ਬ੍ਰਹਮੇ ਦੇ ਰਚੇ ਹੋਏ ਵੇਦਾਂ ਨੇ ਅੰਤ ਨਹੀਂ ਪਾਇਆ। ਹੇ ਪਰੀ ਪੂਰਨ ਪ੍ਰਮਾਤਮਾ! ਤੂੰ ਕਿਥੋਂ ਸ਼ੁਰੂ ਹੁੰਦਾ ਹੈ ਅਤੇ ਕਿਥੇ ਖ਼ਤਮ ਹੁੰਦਾ ਹੈਂ। ਅਵਤਾਰਾਂ ਨੂੰ ਇਹ ਅੰਤ ਨਹੀਂ ਲੱਭਿਆ। ਅਵਤਾਰਾਂ ਨੂੰ ਵੀ ਪੱਤਾ ਨਹੀਂ ਚੱਲਿਆ।

*ਪਰਮੇਸਰੁ ਪਾਰਬ੍ਰਹਮ ਬੇਅੰਤ॥ ੧॥*

ਅਵਤਾਰਾਂ ਦੀ ਦੁਨੀਆਂ ਵਿਚ ਬੇਅੰਤ ਹੈ। ਅਵਤਾਰ ਵੀ ਉਸ ਨੂੰ ਬੇਅੰਤ ਕਹਿੰਦੇ ਹਨ। ਨਹੀਂ ਗਿਣਤੀ ਕਰ ਸਕਦੇ। ਨਹੀਂ ਨਾਪ ਸਕਦੇ ਕਿ ਤੂੰ ਕਿਥੋਂ ਸ਼ੁਰੂ ਹੁੰਦਾ ਹੈਂ ਤੇ ਕਿਥੇ ਖ਼ਤਮ ਹੁੰਦਾ ਹੈਂ।

*ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥*

(ਅੰਗ ੯)

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਕੋਈ ਨਹੀਂ ਜਾਣਦਾ ਤੇਰਾ ਇਹ ਚੋਲਾ ਕਿੰਨਾ ਵੱਡਾ ਹੈ। ਕਿਥੋਂ ਸ਼ੁਰੂ ਹੁੰਦਾ ਹੈ ਤੇ ਕਿਥੇ ਖ਼ਤਮ ਹੁੰਦਾ ਹੈ। ਕੁਝ ਵੀ ਨਹੀਂ ਪਤਾ। ਤੂੰ ਬੇਅੰਤ ਹੈਂ,

ਤੂੰ ਬੇਅੰਤ ਹੈਂ। ਐਸਾ ਬ੍ਰਹਮਾ ਕਹਿ ਰਿਹਾ ਹੈ, ਐਸਾ ਸਾਰੇ ਅਵਤਾਰ ਕਹਿ ਰਹੇ ਹਨ।

*ਅਪਨੀ ਗਤਿ ਆਪਿ ਜਾਨੈ॥*

ਉਹ ਆਪਣੀ ਹਰਕਤ, ਆਪਣੀ ਗੱਤੀ, ਆਪਣੀ ਹੋਂਦ ਆਪ ਹੀ ਜਾਣਦਾ ਹੈ ਤੇ ਉਹ ਕਿੰਨਾ ਵੱਡਾ ਹੈ, ਉਹ ਕੀ ਹੈ, ਕਿਥੋਂ ਸ਼ੁਰੂ ਹੁੰਦਾ ਹੈ, ਕਿਥੇ ਖ਼ਤਮ ਹੁੰਦਾ ਹੈ। ਅਸਲ ਵਿਚ ਉਹ ਕੀ ਹੈ, ਉਹ ਉਹੀ ਜਾਣਦਾ ਹੈ, ਹੋਰ ਕੋਈ ਨਹੀਂ ਜਾਣਦਾ।

*ਸੁਣਿ ਸੁਣਿ ਅਵਰ ਵਖਾਨੈ॥ ੧॥ ਰਹਾਉ॥*

ਇਹ ਗੱਲ ਵੱਖਰੀ ਹੈ ਕਿ ਲੋਕੀਂ ਉਸਦੀ ਮਹਿਮਾ ਸੁਣ ਸੁਣ ਕੇ ਫੇਰ ਬਿਆਨ ਕਰਦੇ ਹਨ। ਉਹ ਇਤਨਾ ਹੈ, ਉਹ ਇਤਨਾ ਹੈ, ਐਸਾ ਹੈ। ਮਹਾਰਾਜ ਕਹਿੰਦੇ ਹਨ ਕਿ ਬਹੁਤੀ ਇਹ ਚਰਚਾ ਹੁੰਦੀ ਹੈ। ਸੁਣੀ ਹੋਈ ਚਰਚਾ ਹੁੰਦੀ ਹੈ। ਸੁਣ ਲਿਆ ਤੇ ਕਹਿ ਰਹੇ ਹਨ, ਲੋਕੀਂ ਸੁਣਾ ਰਹੇ ਹਨ। ਆਪਣਾ ਉਹਨਾਂ ਦਾ ਅਨੁਭਵ ਨਹੀਂ ਹੁੰਦਾ। ਧਾਰਮਿਕ ਜਗਤ ਦੇ ਵਿਚ ਸਭ ਤੋਂ ਵੱਡਾ ਨੁਕਸਾਨ ਉਹਨਾਂ ਲੋਕਾਂ ਨੇ ਕੀਤਾ, ਜੋ ਸੁਣ ਕੇ ਸੁਣਾਈ ਜਾਂਦੇ ਹਨ। ਪੜ੍ਹ ਕੇ ਸੁਣਾਈ ਜਾ ਰਹੇ ਹਨ। ਆਪਣਾ ਅਨੁਭਵ ਕੁਝ ਵੀ ਨਹੀਂ ਹੈ। ਇਹਨਾਂ ਕਰਕੇ ਨੁਕਸਾਨ ਹੁੰਦਾ ਹੈ। ਕਹਿੰਦੇ ਹਨ ਕਿ ਇਹ ਦਵਾਈ ਖਾਉ, ਰੋਗ ਠੀਕ ਹੋ ਜਾਏਗਾ ਪਰ ਉਹਨਾਂ ਦਾ ਉਸ ਦਵਾਈ ਨਾਲ ਰੋਗ ਠੀਕ ਹੋਇਆ ਨਹੀਂ। ਤੇ ਜਿਸ ਦਵਾਈ ਨਾਲ ਤੇਰਾ ਰੋਗ ਦੂਰ ਨਹੀਂ ਹੋਇਆ, ਉਹ ਦਵਾਈ ਦੂਜੇ ਨੂੰ ਲਿਖ ਕੇ ਦੇ ਰਿਹਾ ਹੈਂ। ਅਕਸਰ ਲੋਕੀਂ ਸੁਣੀ ਹੋਈ ਗੱਲ ਸੁਣਾ ਰਹੇ ਹਨ ਅਤੇ ਜਗਤ ਨੂੰ ਕਹਿ ਰਹੇ ਹਨ ਪ੍ਰਮਾਤਮਾ ਬਾਰੇ। ਪ੍ਰਮਾਤਮਾ ਉਹਨਾਂ ਦਾ ਨਿੱਜੀ ਅਨੁਭਵ ਨਹੀਂ ਹੈ। ਰੱਸ ਉਹਨਾਂ ਦੀ ਆਪਣੀ ਹੋਂਦ ਦੇ ਵਿਚ ਪ੍ਰਗਟ ਨਹੀਂ ਹੋਇਆ। ਸੁਣ ਸੁਣ ਕੇ ਬਿਆਨ ਕਰੀ ਜਾ ਰਹੇ ਹਨ।

*ਸੰਕਰਾ ਨਹੀ ਜਾਨਹਿ ਭੇਵ॥*

ਸਾਹਿਬ ਕਹਿ ਰਹੇ ਹਨ ਕਿ ਸ਼ਿਵਜੀ ਨੂੰ ਵੀ ਇਹ ਭੇਦ ਨਹੀਂ ਲੱਭਿਆ, ਭਾਵੇਂ ਯਤਨ ਉਸਨੇ ਵੀ ਬੜੇ ਕੀਤੇ ਹਨ। ਹਿਰਦੇ ਦੇ ਤੱਲ 'ਤੇ ਜੀਣ ਵਾਲਾ ਸੀ, ਭਗਤ ਸੀ। ਲੀਨ ਹੋ ਕੇ ਉਸ ਨੇ ਅਨੰਦ ਮਾਣਿਆ, ਪਰ ਉਹਨੇ ਵੀ ਕਿਹਾ ਬੇਅੰਤ ਹੈ, ਬੇਅੰਤ ਹੈ। ਅੰਤ ਨਹੀਂ ਪਾਇਆ ਜਾ ਸਕਦਾ।

*ਖੋਜਤ ਹਾਰੇ ਦੇਵ॥*

ਸਾਰੇ ਦੇਵੀ ਦੇਵਤੇ ਖੋਜਦਿਆਂ ਖੋਜਦਿਆਂ ਹਾਰ ਗਏ। ਮੂਲ ਉਹਨਾਂ ਨੂੰ ਵੀ ਨਹੀਂ ਲੱਭਿਆ। ਉਹਨਾਂ ਨੇ ਵੀ ਕਹਿ ਦਿੱਤਾ- ਬੇਅੰਤ ਹੈ, ਬੇਅੰਤ ਹੈ।

*ਦੇਵੀਆ ਨਹੀ ਜਾਨੈ ਮਰਮ॥*

ਕਿਤਨੀਆਂ ਦੇਵੀਆਂ ਹਨ- ਦੁਰਗਾ ਹੈ, ਵੈਸ਼ਨੋ ਦੇਵੀ ਹੈ, ਸੁਰਸਤੀ ਦੇਵੀ ਹੈ, ਕਾਲੀ



ਦੇਵੀ ਹੈ, ਇਸਤਰੀ ਜਗਤ ਦੇ ਵਿਚ ਵੀ ਦੀਵੇ ਜੋਤੀ ਵਾਲੀਆਂ ਹੋਈਆਂ ਹਨ। ਦੇਵੀ ਦੇਵਤਾ ਉਹਨਾਂ ਨੂੰ ਕਹਿੰਦੇ ਹਨ ਜਿੰਨ੍ਹਾਂ ਦਾ ਦੀਵਾ ਜਗ ਜਾਏ। ਜਿਨ੍ਹਾਂ ਕੋਲ ਗਿਆਨ ਹੈ। ਸਮਝ ਹੈ, ਸੂਝ ਹੈ। ਭਾਵੇਂ ਕਿਤਨੀ ਸੂਝ ਹੈ ਉਹਨਾਂ ਨੂੰ ਸੋਚਣ ਸਮਝਣ ਦੀ। ਭਾਵੇਂ ਕਿਤਨਾ ਚਾਨਣਾ ਸੀ। ਭਾਵੇਂ ਕਿਤਨੀ ਅਕਲ ਸੀ, ਪਰ ਉਹਨਾਂ ਨੇ ਵੀ ਇਹ ਹੀ ਆਖਿਆ-ਬੇਅੰਤ ਹੈ, ਬੇਅੰਤ ਹੈ। ਅੰਤ ਦਾ ਨਹੀਂ ਪਤਾ।

*ਸਭ ਊਪਰਿ ਅਲਖ ਪਾਰਬ੍ਰਹਮ॥ ੨॥*

ਇਹਨਾਂ ਸਾਰੇ ਦੇਵੀ ਦੇਵਤਾਵਾਂ ਤੋਂ, ਅਵਤਾਰਾਂ ਤੋਂ, ਰਿਸ਼ੀਆਂ ਮੁਨੀਆਂ ਤੋਂ, ਲਿਖਾਰੀਆਂ ਤੋਂ ਬੁਲੰਦ ਹੈ, ਉੱਚਾ ਹੈ, ਪਰੀਪੂਰਨ ਪ੍ਰਮਾਤਮਾ। ਉਸ ਤੱਕ ਕਿਸੇ ਦੀ ਵੀ ਪਹੁੰਚ ਨਹੀਂ। ਪੂਰਨ ਜਾਣਕਾਰੀ ਕਿਸੇ ਕੋਲ ਵੀ ਨਹੀਂ।

*ਅਪਨੈ ਰੰਗਿ ਕਰਤਾ ਕੇਲ॥*

ਉਹ ਪਰੀਪੂਰਨ ਪ੍ਰਮਾਤਮਾ ਆਪਣੇ ਹੀ ਰੰਗ ਵਿਚ ਹੈ, ਆਪਣੇ ਹੀ ਸਰੂਰ ਵਿਚ ਹੈ ਅਤੇ ਆਪਣੀ ਹੀ ਮਸਤੀ ਵਿਚ ਹੈ। ਪੂਰਨ ਬੋਧ ਕਿਸੇ ਨੂੰ ਵੀ ਨਹੀਂ ਹੈ।

*ਆਪਿ ਬਿਛੋਰੈ ਆਪੇ ਮੇਲ॥*

ਫਿਰ ਧੰਨ ਗੁਰੂ ਅਰਜਨ ਦੇਵ ਮਹਾਰਾਜ ਫੁਰਮਾਣ ਕਰਦੇ ਹਨ ਕਿ ਵਿਛੋੜਨ ਦਾ ਸਾਜ਼ੋ ਸਾਮਾਨ ਵੀ ਉਸ ਨੇ ਆਪ ਬਣਾਇਆ ਹੋਇਆ ਹੈ ਅਤੇ ਮੇਲਣ ਦਾ ਸਾਜ਼ੋ ਸਾਮਾਨ ਵੀ ਉਸ ਨੇ ਆਪ ਬਣਾਇਆ ਹੋਇਆ ਹੈ। ਬਿਖੇ ਰੰਗ ਵੀ ਬੜੇ ਬਣਾਏ ਹਨ। ਅਧਿਆਤਮਕ ਰੱਸ ਵੀ ਬੜੇ ਬਣਾਏ ਹਨ। ਇੰਦਰੀਆਂ ਦਾ ਰੱਸ ਵੀ ਬੜਾ ਹੈ। ਨਾਮ ਰੱਸ ਵੀ ਬੜਾ ਹੈ। ਸਤਿਸੰਗ ਲਈ ਵੀ ਉਸ ਨੇ ਸਾਧਨ ਬੜੇ ਬਣਾਏ ਹਨ। ਬੜੇ ਧਰਮ ਗ੍ਰੰਥ, ਬੜੇ ਅਵਤਾਰ। ਬੜੇ ਰਿਸ਼ੀ ਮੁਨੀ, ਪਰ ਕੁਸੰਗਤ ਇੰਦਰੀਆਂ ਦਾ ਰੱਸ ਮਾਨਣ ਲਈ ਵੀ ਬੜਾ ਕੁਝ ਹੈ। ਜਗਤ ਦੇ ਵਿਚ ਉਸ ਨੇ ਆਪ ਹੀ ਇਸ ਤਰ੍ਹਾਂ ਦੀ ਲੀਲਾ ਬਣਾਈ ਹੋਈ ਹੈ। ਇਸ ਤਰ੍ਹਾਂ ਦਾ ਖੇਲ ਤਮਾਸ਼ਾ ਬਣਾਇਆ ਹੋਇਆ ਹੈ।

*ਇਕਿ ਭਰਮੇ ਇਕਿ ਭਗਤੀ ਲਾਏ॥*

ਇਕ ਇਹਨਾਂ ਹੀ ਵਿਕਾਰਾਂ ਵਿਚ ਭਰਮਦੇ ਰਹਿੰਦੇ ਹਨ- ਇੰਦਰੀਆਂ ਦੇ ਰੱਸ ਵਿਚ। ਇਕ ਨਾਮ ਰੱਸ ਵਿਚ ਡੁੱਬ ਕੇ ਭਗਤੀ ਰੱਸ ਦੇ ਵਿਚ ਲੀਨ ਹੋ ਜਾਂਦੇ ਹਨ ਤੇ ਆਤਮਿਕ ਅਨੰਦ ਮਾਣਦੇ ਹਨ।

*ਅਪਣਾ ਕੀਆ ਆਪਿ ਜਣਾਏ॥ ੩॥*

ਪਰੀਪੂਰਨ ਪ੍ਰਮਾਤਮਾ ਇਹ ਜਿਹੜੀ ਕ੍ਰਿਤ ਹੈ, ਇਸ ਦਾ ਪੂਰਨ ਬੋਧ ਵੀ ਆਪ ਹੀ ਦੇਂਦਾ ਹੈ। ਭਾਵ ਸਭ ਕੁਝ ਜੋ ਉਸ ਤੋਂ ਆਉਂਦਾ ਹੈ ਤਾਂ ਇਹ ਗਿਆਨ ਵੀ ਉਸੇ ਤੋਂ ਆਉਂਦਾ ਹੈ, ਧਿਆਨ ਵੀ ਉਸੇ ਤੋਂ ਆਉਂਦਾ ਹੈ।

*ਸੰਤਨ ਕੀ ਸੁਣਿ ਸਾਚੀ ਸਾਖੀ॥*

ਮਹਾਰਾਜ ਜੀ ਇਥੇ ਕਹਿ ਰਹੇ ਹਨ ਕਿ ਸੰਤ ਦੀ ਗਵਾਹੀ ਸੱਚੀ ਗਵਾਹੀ ਹੈ। ਬਾਕੀਆਂ ਦੀ ਗਵਾਹੀ ਝੂਠੀ ਹੈ। ਸਭ ਝੂਠੀ ਹੈ। ਜੋ ਕੁਝ ਪ੍ਰਮਾਤਮਾ ਦੇ ਬਾਰੇ ਕਹਿ ਰਹੇ ਹਨ, ਮਹਾਰਾਜ ਕਹਿੰਦੇ ਹਨ, ਸਭ ਝੂਠਾ ਹੈ ਸੰਤ ਤੋਂ ਬਿਨਾਂ, ਕਿਉਂਕਿ ਸੰਤ ਜੋ ਕਹਿ ਰਿਹਾ ਹੈ, ਉਹ ਸੱਚਾ ਹੈ। ਉਹਦੀ ਸਾਖੀ ਸੱਚੀ ਹੈ। ਉਹਦੀ ਗਵਾਹੀ ਸੱਚੀ ਹੈ। ਕਿਉਂਕਿ ਪੰਗਤੀ ਹੈ-

*ਸੋ ਬੋਲਹਿ ਜੋ ਪੇਖਹਿ ਆਖੀ॥*

ਉਹ ਜੋ ਕੁਝ ਕਹਿ ਰਹੇ ਹਨ, ਉਹਨਾਂ ਨੇ ਦੇਖਿਆ ਹੈ। ਉਹ ਉਹਨਾਂ ਦਾ ਆਪਣਾ ਅਨੁਭਵ ਹੈ। ਉਹ ਉਹਨਾਂ ਦਾ ਆਪਣਾ ਰੱਸ ਹੈ ਤੇ ਬਿਆਨ ਕਰ ਰਹੇ ਹਨ। ਉਹ ਸੁਣੀ ਹੋਈ ਗੱਲ ਨਹੀਂ ਕਹਿ ਰਹੇ, ਉਹ ਸਿਰਫ ਪੜ੍ਹੀ ਹੋਈ ਗੱਲ ਨਹੀਂ ਕਹਿ ਰਹੇ, ਇਹ ਉਹਨਾਂ ਦਾ ਆਪਣਾ ਰੱਸ ਹੈ। ਇਹ ਉਹਨਾਂ ਦਾ ਆਪਣਾ ਅਨੁਭਵ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜੋ ਸੰਤ ਕਹਿ ਰਿਹਾ ਹੈ, ਇਹ ਪ੍ਰਮਾਤਮਾ ਬਾਰੇ ਸੱਚੀ ਗਵਾਹੀ ਹੈ। ਸੱਚੀ ਸਾਖੀ ਹੈ। ਬਾਕੀ ਜੋ ਕੁਝ ਕਹਿ ਰਹੇ ਹਨ ਗਵਾਹੀ ਤਾਂ ਹੈ, ਪਰ ਝੂਠੀ ਗਵਾਹੀ ਹੈ। ਸਚੀ ਗਵਾਹੀ ਨਹੀਂ ਹੈ। ਜਿਸ ਦਾ ਖ਼ੁਦ ਬੋਧ ਨਹੀਂ ਹੈ। ਨਾ ਰੱਸ ਕੋਲ ਹੈ ਤੇ ਪ੍ਰਮਾਤਮਾ ਦੇ ਰੱਸ ਦੀ ਗੱਲ ਕਰ ਰਿਹਾ ਹੈ। ਆਖੀ ਜਾਂਦਾ ਹੈ ਮਹਾਂ ਰੱਸ, ਖ਼ੁਦ ਬੇ ਰੱਸੀ ਵਿਚ ਜੀਅ ਰਿਹਾ ਹੈ। ਸੰਤੋਖ ਦੀ ਮਹਿਮਾ ਪਿਆ ਦੱਸਦਾ ਹੈ ਤੇ ਲੋਭ ਵਿਚ ਜੀਅ ਰਿਹਾ ਹੈ। ਦਇਆ ਦੀ ਮਹਿਮਾ ਪਿਆ ਦੱਸਦਾ ਹੈ ਤੇ ਕ੍ਰੋਧ ਦੇ ਵਿਚ ਜੀਅ ਰਿਹਾ ਹੈ। ਨਿਰਵੈਰਤਾ ਦੇ ਗੁਣ ਪਿਆ ਗਾਉਂਦਾ ਹੈ ਤੇ ਵੈਰ ਵਿਰੋਧ ਵਿਚ ਜੀਅ ਰਿਹਾ ਹੈ। ਮਿੱਤਰਤਾ ਦੇ ਜਜ਼ਬਿਆਂ ਦੀਆਂ ਗੱਲਾਂ ਪਿਆ ਕਰਦਾ ਹੈ ਤੇ ਲੜਾਈ ਝਗੜਿਆਂ ਵਿਚ ਜੀਅ ਰਿਹਾ ਹੈ। ਇਹ ਉਸਦਾ ਆਪਣਾ ਅਨੁਭਵ ਨਹੀਂ ਹੈ।

*ਸੰਤਨ ਕੀ ਸੁਣਿ ਸਾਚੀ ਸਾਖੀ॥*

ਪ੍ਰਮਾਤਮਾ ਦੇ ਸਬੰਧ ਵਿਚ ਸੱਚੀ ਗਵਾਹੀ ਕੇਵਲ ਸੰਤ ਦੀ ਹੈ। ਕਿਉਂ ?

*ਸੋ ਬੋਲਹਿ ਜੋ ਪੇਖਹਿ ਆਖੀ॥*

ਕਬੀਰ ਪ੍ਰਮਾਤਮਾ ਦੀ ਗੱਲ ਕਰਦਾ ਹੈ ਤਾਂ ਕਬੀਰ ਦਾਅਵੇ ਨਾਲ ਕਹਿੰਦਾ ਹੈ-

*ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਉਰੁ ਨ ਦੇਖਾ॥*

(ਅੰਗ ੬੫੫)

ਮੈਂ ਵੇਖ ਕੇ ਕਹਿ ਰਿਹਾ ਹਾਂ ਕਿ ਮੈਂ ਵੇਖਿਆ ਹੈ। ਮੇਰੇ ਅਨੁਭਵ ਵਿਚ ਆਇਆ ਹੈ। ਮੈਂ ਰੱਸ ਮਾਣਿਆ ਹੈ-

*ਹਉ ਹਰਿ ਬਿਨੁ ਅਉਰੁ ਨ ਦੇਖਾ॥*

ਮੈਨੂੰ ਹਰੀ ਤੋਂ ਬਿਨਾਂ ਹੋਰ ਕੁਝ ਵੀ ਦਿਖਾਈ ਨਹੀਂ ਦੇਂਦਾ ਅਤੇ ਹੁਣ ਕੋਈ ਆਖੇ ਸਬੂਤ ਦਿਉ। ਕੀ ਪ੍ਰਮਾਣ ਹੈ ਕਿ ਤੁਹਾਡੀ ਗਵਾਹੀ ਸੱਚੀ ਹੈ ? ਕਹਿੰਦੇ ਹਨ ਜੋ ਮੇਰੀਆਂ ਅੱਖਾਂ ਨੇ



ਵੇਖਿਆ ਹੈ ਬੱਸ ਅੱਖਾਂ ਹੀ ਗਵਾਹੀ ਹਨ, ਹੋਰ ਕੋਈ ਵੀ ਗਵਾਹੀ ਨਹੀਂ।

*ਨੈਨ ਰਹੇ ਰੰਗੁ ਲਾਈ॥ ਅਬ ਬੇ ਗਲ ਕਹਨੁ ਨ ਜਾਈ॥*

(ਅੰਗ ੬੫੫)

ਮੈਂ ਦਇਆ ਦੀ ਗੱਲ ਆਖਾਂ ਤਾਂ ਮੇਰੀਆਂ ਅੱਖਾਂ ਵੇਖਣਾ, ਕਿਧਰੇ ਅੱਖਾਂ ਵਿਚ ਕ੍ਰੋਧ ਤਾਂ ਨਹੀਂ ? ਦਇਆ ਦੀ ਗੱਲ ਆਖਦਾ ਪਿਆ ਹਾਂ। ਸੰਤੁਸ਼ਟੀ ਦੀ ਗੱਲ ਆਖਦਾ ਪਿਆ ਹਾਂ ਤਾਂ ਅੱਖਾਂ ਵਿਚ ਲੋਭ ਤਾਂ ਨਹੀਂ ਟਪਕਦਾ ਪਿਆ ? ਸੀਲ ਸੰਜਮ ਦੀ ਗੱਲ ਪਿਆ ਕਰਦਾ ਹਾਂ ਤਾਂ ਅੱਖਾਂ ਦੇ ਵਿਚ ਵਾਸ਼ਨਾ ਤਾਂ ਨਹੀਂ ਟਪਕਦੀ ਪਈ ? ਜੋ ਕੁਝ ਵੀ ਹਿਰਦੇ ਵਿਚ ਹੋਵੇ, ਅੱਖਾਂ ਵਿਚ ਪ੍ਰਗਟ ਹੁੰਦਾ ਹੈ। ਇਹ ਵੀ ਮੈਂ ਅਰਜ਼ ਕਰ ਦਿਆਂ। ਬੜੀ ਨਿਰਮਲਤਾ ਦੀ ਗੱਲ ਪਿਆ ਕਰਦਾ ਹੈ ਤੇ ਅੱਖਾਂ ਵਿਚੋਂ ਮੈਲ ਪਈ ਝਲਕਦੀ ਹੈ। ਪ੍ਰਮਾਤਮਾ ਦੀ ਗੱਲ ਪਿਆ ਕਰਦਾ ਹੈ ਤੇ ਪਦਾਰਥ ਪਿਆ ਝਲਕਦਾ ਹੈ ਤਾਂ ਕਬੀਰ ਕਹਿੰਦੇ ਹਨ ਜੇ ਮੈਂ ਪ੍ਰਮਾਤਮਾ ਦੀ ਗੱਲ ਆਖ ਰਿਹਾ ਹਾਂ ਤਾਂ ਦੇਖ ਲਉ ਅੱਖਾਂ ਵਿਚ ਵੀ ਪ੍ਰਮਾਤਮਾ ਹੈ।

ਅੱਖਾਂ ਜਦ ਦੁਸ਼ਮਣ ਨੂੰ ਦੇਖਦੀਆਂ ਹਨ ਤਾਂ ਦੇਖਣ ਦਾ ਢੰਗ ਕੁਝ ਹੋਰ ਹੈ। ਉਹੀ ਅੱਖਾਂ ਜਦ ਪੁੱਤਰ ਨੂੰ ਦੇਖਦੀਆਂ ਹਨ ਤਾਂ ਵੇਖਣ ਦਾ ਢੰਗ ਕੁਝ ਹੋਰ ਹੈ। ਉਹੀ ਅੱਖ ਜਦ ਮਿੱਤਰ ਨੂੰ ਦੇਖਦੀ ਹੈ ਤਾਂ ਮਿੱਤਰ ਨੂੰ ਦੇਖਣ ਦਾ ਢੰਗ ਕੁਝ ਹੋਰ ਹੈ। ਉਹੀ ਅੱਖ ਜਦ ਪਤਨੀ ਨੂੰ ਦੇਖਦੀ ਹੈ ਤਾਂ ਪਤਨੀ ਨੂੰ ਦੇਖਣ ਦਾ ਢੰਗ ਕੁਝ ਹੋਰ ਹੈ। ਉਹੀ ਅੱਖ ਜਦ ਭੈਣ ਨੂੰ ਦੇਖਦੀ ਹੈ ਤਾਂ ਭੈਣ ਨੂੰ ਦੇਖਣ ਦਾ ਢੰਗ ਕੁਝ ਹੋਰ ਹੈ। ਉਹੀ ਅੱਖ ਜਦ ਪ੍ਰਮਾਤਮਾ ਨੂੰ ਦੇਖਦੀ ਹੈ ਤਾਂ ਪ੍ਰਮਾਤਮਾ ਨੂੰ ਦੇਖਣ ਦਾ ਢੰਗ ਕੁਝ ਹੋਰ ਹੈ। ਉਹ ਸਿਲਸਿਲਾ ਕੁਝ ਹੋਰ ਹੈ। ਉਹ ਦ੍ਰਿਸ਼ਟੀ ਕੁਝ ਹੋਰ ਹੋ ਜਾਂਦੀ ਹੈ ਤਾਂ ਸਾਹਿਬ ਇਥੇ ਕਹਿ ਰਹੇ ਹਨ ਕਿ ਸੰਤ ਜੋ ਕਹਿ ਰਿਹਾ ਹੈ ਉਹ ਦਾ ਕਹਿਣਾ ਸੱਚੀ ਗਵਾਹੀ ਹੈ। ਕਿਉਂਕਿ ਉਹ ਵੇਖ ਕੇ ਕਹਿ ਰਿਹਾ ਹੈ, ਸੁਣ ਕੇ ਨਹੀਂ ਕਹਿ ਰਿਹਾ। ਸਿਰਫ਼ ਪੜ੍ਹ ਕੇ ਨਹੀਂ ਕਹਿ ਰਿਹਾ।

*ਸੰਤਨ ਕੀ ਸੁਣਿ ਸਾਚੀ ਸਾਖੀ॥*
*ਸੋ ਬੋਲਹਿ ਜੋ ਪੇਖਹਿ ਆਖੀ॥*
*ਨਹੀ ਲੇਪੁ ਤਿਸੁ ਪੁਨਿ ਨ ਪਾਪਿ॥*

ਐਸਾ ਜੋ ਸੰਤ ਹੈ, ਉਸ ਦੇ ਮਨ ਉੱਤੇ ਪਾਪ ਪੁੰਨ ਲਿਪਾਇਮਾਨ ਨਹੀਂ ਹੁੰਦਾ, ਕਿਉਂਕਿ ਪ੍ਰਮਾਤਮਾ ਖ਼ੁਦ ਪਾਪ ਪੁੰਨ ਤੋਂ ਪਰੇ ਹੈ। ਉਸ ਦੇ ਨਾਲ ਜਦ ਕੋਈ ਜੁੜ ਜਾਂਦਾ ਹੈ ਤਾਂ ਪੁੰਨ ਦਾ ਹੰਕਾਰ ਨਹੀਂ ਤੇ ਪਾਪ ਗ਼ੁਬਾਰ ਨਹੀਂ। ਉਹ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ। ਈਸ਼ਵਰ ਦਾ ਰੂਪ ਜਾਂਦਾ ਹੈ ਕਿਉਂਕਿ ਈਸ਼ਵਰ ਪਾਪ ਪੁੰਨ ਤੋਂ ਪਰੇ ਹੈ।

*ਨਾਨਕ ਕਾ ਪ੍ਰਭੁ ਆਪੇ ਆਪਿ॥ ੪॥*

ਹਰ ਪਾਸੇ ਉਹ ਮੇਰਾ ਪ੍ਰਮਾਤਮਾ ਆਪ ਹੀ ਰੰਮਿਆ ਹੋਇਆ ਹੈ। ਹਰ ਰੰਗਾਂ ਦੇ ਵਿਚ ਉਹ ਆਪ ਹੀ ਹੈ। ਹਰ ਰੂਪ ਦੇ ਵਿਚ ਉਹ ਆਪ ਹੀ ਹੈ।

ਸ਼ਬਦ ਦਾ ਸਾਰ ਤੁੱਛ ਬੁੱਧੀ ਅਨੁਸਾਰ ਆਪ ਜੀ ਦੇ ਸਾਹਮਣੇ ਰੱਖਿਆ ਹੈ। ਸਤਿਗੁਰੂ ਜੀ ਮਹਾਰਾਜ ਬਖ਼ਸ਼ਿਸ ਕਰਨ। ਜੈਸੇ ਹਿਰਦੇ ਦੇ ਤੱਲ ਵਿਚ ਜਿਊਣ ਵਾਲੇ ਮਨੁੱਖ ਜਜ਼ਬਾਤੀ ਹਨ, ਭਾਵਕ ਹਨ ਤੇ ਸਾਡੀਆਂ ਭਾਵਨਾਵਾਂ 'ਤੇ ਇਤਨੀ ਮਿਹਰ ਕਰਨ ਕਿ ਭਾਵਨਾ ਭਗਤੀ ਬਣ ਜਾਏ। ਜੇ ਅਸੀਂ ਬੁੱਧੀ ਜੀਵੀ ਹਾਂ। ਅਕਲ ਦੇ ਤੱਲ 'ਤੇ ਜਿਊਣ ਵਾਲੇ ਹਾਂ ਤਾਂ ਸਾਡੀ ਅਕਲ ਨੂੰ ਇਤਨਾ ਮਹਾਨ ਬਣਾਉਣ, ਸਾਡੀ ਸੋਚਣੀ ਨੂੰ ਇਤਨਾ ਮਹਾਨ ਬਣਾਉਣ ਕਿ ਸੋਚਣੀ ਤੋਂ ਅੱਗੇ ਨਿਕਲਕੇ ਅਸੀਂ ਬ੍ਰਹਮ ਗਿਆਨੀ ਬਣ ਜਾਈਏ, ਪ੍ਰਭੂ ਦਾ ਰੂਪ ਹੋ ਜਾਈਏ। ਪ੍ਰਭੂ ਸਾਰਿਆਂ ਦੇ ਉੱਤੇ ਇਸ ਢੰਗ ਦੀ ਬਖ਼ਸ਼ਿਸ਼ ਕਰਨ। ਬਾਰ ਬਾਰ ਸਾਰਿਆਂ ਦਾ ਧੰਨਵਾਦ।

ਭੁੱਲ ਚੁੱਕ ਦੀ ਖਿਮਾ ਕਰਨੀ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

